# ਸ੍ਰੀ ਹਰਿਮੰਦਰ ਸਾਹਿਬ



## ਦਾਨ ਸਿੰਘ 'ਕੋਮਲ'

Gurmail Singh

੧ਓ ਸਤਿਗੁਰ ਪ੍ਰਸਾਦਿ ॥

ਡਿਠੇ ਸਭੇ ਥਾਵ ਨਹੀਂ ਤੁਧੁ ਜੇਹਿਆ ॥

# ਸ੍ਰੀ ਹਰਿਮੰਦਰ ਸਾਹਿਬ

## ਸ੍ਰੀ ਅੰਮ੍ਰਿਤਸਰ ਦਾ ਇਤਿਹਾਸ

ਦਾਨ ਸਿੰਘ 'ਕੋਮਲ'

ਸਿੱਖ

ਘੰਟ

* * *

**ਦਾਨ ਸਿੰਘ 'ਕੋਮਲ' ਰਚਿਤ ਪੁਸਤਕਾਂ :**

ਮੈਂ ਮਿੱਟੀ ਪੰਜਾਬ ਦੀ, ਰੱਤੇ ਇਸ਼ਕ ਖੁਦਾਇ, ਗੁਰ ਤੀਜੀ ਪੀੜ੍ਹੀ, ਧਰਮ ਹੇਤ ਸਾਕਾ ਜਿਨਿ ਕੀਆ, ਹੱਸਦਾ ਰਹੁ ਮਿੱਤਰਾ, ਭਗਤੀ ਸ਼ਕਤੀ, ਸਾਂਝਾ ਗੁਰੂ ਨਾਨਕ, ਕੋਮਲ ਸੁਰਾਂ, ਗੋਬਿੰਦ ਮਹਿਮਾ, ਸਿੰਘ ਸੂਰਮੇ, ਉਤਮ ਧਰਮ ਮੱਧਮ ਪ੍ਰਚਾਰ, ਅੰਮ੍ਰਿਤ ਕੁੰਡ, ਲੋਕ ਸਾਂਝਾਂ, ਪੰਜਾਬ ਦੀਆਂ ਲੋਕ ਬੋਲੀਆਂ ।

ਪਬਲਿਸ਼ਰ :

ਸ੍ਰ: ਰਾਜਿੰਦਰ ਸਿੰਘ ਐਂਡ ਸੰਨਜ਼

ਮਾਲਿਕ ਸਿੱਖ ਬੁਕ ਕੰਪਨੀ, ਅੰਮ੍ਰਿਤਸਰ ।

ਪ੍ਰਿੰਟਰ :

ਸ੍ਰ: ਬਲਬੀਰ ਸਿੰ

# ਸਮਰਪਣ

ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ
ਤੇ ਫ਼ੌਜੀ ਐਕਸ਼ਨ ਦੁਆਰਾ ਸ਼ਹੀਦ ਹੋਏ
ਨਿਰਦੋਸ਼ਾਂ ਦੀਆਂ ਆਤਮਾਵਾਂ ਨੂੰ !

ਦਾਨ ਸਿੰਘ 'ਕੋਮਲ'

# ਤਤਕਰਾ

# ਅੰਮ੍ਰਿਤਸਰ ਦਾ ਇਤਿਹਾਸ

## ਗੁਰੂ ਸਾਹਿਬਾਨ ਦਾ ਸਮਾਂ

ਅੰਮ੍ਰਿਤਸਰ ਦੀ ਪਵਿੱਤ੍ਰ ਧਰਤੀ ਇਕ ਗੁਪਤ ਤੀਰਥ ਸੀ, ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਚਰਨਾਂ ਦੀ ਛੁਹ ਪ੍ਰਾਪਤ ਹੈ। ਸਿਖ ਗੁਰੂ ਸਾਹਿਬਾਨ ਦਾ ਇਸ ਪਾਵਨ ਧਰਤੀ ਨਾਲ ਡੂੰਘਾ ਸੰਬੰਧ ਸੀ। ਇਸੇ ਲਈ ਅੰਮ੍ਰਿਤਸਰ ਨੂੰ 'ਗੁਰੂ ਕੀ ਨਗਰੀ' ਦੇ ਨਾਮ ਨਾਲ ਵੀ ਯਾਦ ਕੀਤਾ ਜਾਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਾਦਾ ਭਾਈ ਸ਼ਿਵਰਾਮ ਅਤੇ ਉਹਨਾਂ ਦੇ ਵਡੇ ਵਡੇਰੇ ਏਸੇ ਧਰਤੀ ਦੇ ਪਿੰਡ ਜਾਮਾਰਾਇ ਤੇ ਡੇਹਰਾ ਸਾਹਿਬ (ਜ਼ਿਲਾ ਅੰਮ੍ਰਿਤਸਰ) ਦੇ ਵਸਨੀਕ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਲੋਧੀ ਤੋਂ ਗੋਇੰਦਵਾਲ ਤੇ ਫਤਿਹਆਬਾਦ ਦੇ ਰਸਤੇ ਆ ਕੇ ਇਸੇ ਪਾਵਨ ਅਸਥਾਨ ਤੇ ਕੁਝ ਸਮਾਂ ਠਹਿਰੇ ਸਨ। ਓਦੋਂ ਸਰੋਵਰ ਵਾਲੀ ਜਗਾ ਤੇ ਇਕ ਢਾਬ ਹੁੰਦੀ ਸੀ ਤੇ ਢਾਬ ਦੇ ਕੰਢੇ ਇਕ ਬੇਰੀ ਸੀ, ਜਿਸ ਦੀ ਛਾਂਵੇ ਬੈਠ ਕੇ ਭਾਈ ਮਰਦਾਨੇ ਨਾਲ ਮਿਲਕੇ ਕੀਰਤਨ ਕਰਦਿਆਂ ਹੋਇਆਂ ਫੁਰਮਾਇਆ ਸੀ :—

ਬਾਬਾ ਅਲਹੁ ਅਗਮ ਅਪਾਰੁ
ਪਾਕੀ ਨਾਈ ਪਾਕ ਥਾਇ ਸਚਾ ਪਰਵਿਦਗਾਰ ॥

ਇਹ ਵੀ ਕਿਹਾ ਜਾਂਦਾ ਹੈ ਕਿ ਜਿਥੇ ਅੱਜ ਕਲ ਅੱਠਸੱਠ ਤੀਰਥ ਹੈ, ਉਸ ਥਾਂ ਤੇ ਗੁਰੂ ਜੀ ਬਿਰਾਜਮਾਨ ਹੋਏ ਸਨ। ਗੁਰੂ ਜੀ ਦੇ ਚਰਨਾਂ

ਦੀ ਛੁਹ ਪ੍ਰਾਪਤ ਕਰਕੇ ਇਹ ਧਰਤੀ ਸੁਹਾਵਣੀ ਹੋ ਚੁਕੀ ਸੀ ਤੇ ਇਸਤਰ੍ਹਾਂ ਕਲਜੁਗ ਵਿਚ ਇਸ ਧਰਤੀ ਤੇ ਤੀਰਥ ਪ੍ਰਗਟ ਹੋਣ ਦੀਆਂ ਨਿਸ਼ਾਨੀਆਂ ਜ਼ਾਹਰ ਹੋਣ ਲਗ ਪਈਆਂ ਸਨ।

ਇਸੇ ਥਾਂ ਤੇ ਹੀ ਪਿੰਡ ਸੁਲਤਾਨ ਵਿੰਡ ਦਾ ਚੌਧਰੀ ਭਾਈ ਤਾਰਾ, ਇਲਾਕੇ ਦੀਆਂ ਸੰਗਤਾਂ ਨਾਲ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਆਇਆ ਸੀ। ਗੁਰੂ ਸਾਹਿਬ ਨੇ ਉਦੋਂ ਪ੍ਰਸੰਨ ਹੋਕੇ ਇਸ ਤੀਰਥ ਦੇ ਸੰਸਾਰ ਪ੍ਰਸਿੱਧ ਹੋਣ ਬਾਰੇ ਦਸਿਆ ਸੀ, ਕਿ ਏਥੇ ਸਦਾ ਹੀ ਅੰਮ੍ਰਿਤ ਵੰਡੀਦਾ ਰਹੇਗਾ। ਉਸ ਤੋਂ ਬਾਅਦ ਉਹ ਰਾਮ ਤੀਰਥ ਚਲੇ ਗਏ ਸਨ।

ਸੰਨ ੧੫੨੮ ਵਿਚ ਪਿੰਡ ਕੱਥੂ ਨੰਗਲ ਦੇ ਬਾਲਕ ਬੂੜਾ (ਬਾਬਾ ਬੁੱਢਾ ਜੀ) ਨੂੰ ਗੁਰੂ ਨਾਨਕ ਦੇਵ ਜੀ ਨੇ 'ਰਮਦਾਸ' ਪਿੰਡ ਵਿਚ ਮਿਲੇ ਤਾਂ ਬੂੜਾ ਦਰਸ਼ਨ ਕਰਦਿਆਂ ਹੀ ਗੁਰੂ ਜੀ ਦਾ ਸ਼ਰਧਾਲੂ ਬਣ ਗਿਆ।

ਇਤਿਹਾਸਕ ਲਿਖਾਰੀ ਲਤੀਫ ਲਿਖਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਪਿੰਡ ਤੁੰਗ ਦੇ ਨੇੜੇ ਠਹਿਰੇ ਸਨ। ਉਹਨਾਂ ਨੇ ਬਾਬਾ ਬੁੱਢਾ ਜੀ (ਬੂੜਾ) ਨੂੰ ਕਿਹਾ ਕਿ ਨੇੜੇ ਹੀ ਦਰੱਖਤਾਂ ਦੇ ਝੁੰਡ ਵਿਚ ਇਕ ਸਰੋਵਰ ਹੈ ਓਥੋਂ ਜਲ ਲੈ ਆਓ। ਬਾਬਾ ਬੁੱਢਾ ਜੀ ਹੈਰਾਨ ਹੋਏ ਕਿ ਉਹ ਇਸ ਇਲਾਕੇ ਦੇ ਰਹਿਣ ਵਾਲੇ ਹਨ ਤੇ ਚੰਗੀ ਤਰ੍ਹਾਂ ਜਾਣਦੇ ਹਨ, ਕਿ ਏਥੇ ਨੇੜੇ ਤੇੜੇ ਕੋਈ ਸਰੋਵਰ ਨਹੀਂ। ਪਰ ਗੁਰੂ ਸਾਹਿਬ ਨੇ ਕਿਹਾ ਕਿ ਓਥੇ ਸਰੋਵਰ ਹੈ। ਜਦ ਬੁੱਢਾ ਜੀ ਇਸ ਅਸਥਾਨ ਤੇ ਆਏ ਤਾਂ ਉਹਨਾਂ ਨੇ ਵੇਖਿਆ ਕਿ ਦਰਖਤਾਂ ਵਿਚ ਲੁਕਿਆ ਹੋਇਆ ਠੰਢੇ ਮਿਠੇ ਨਿਰਮਲ ਜਲ ਦਾ ਸਰੋਵਰ ਹੈ ਤਾਂ ਉਹਨਾਂ ਨੇ ਲੋਟਾ ਭਰ ਕੇ ਜਲ ਦਾ ਲਿਆ ਕੇ ਦਿਤਾ। ਗੁਰੂ ਨਾਨਕ ਦੇਵ ਜੀ ਨੇ ਪ੍ਰਸੰਨ ਹੋਕੇ ਬੂੜੇ ਦੀਆਂ ਸਿਆਣੀਆਂ ਤੇ ਬੁੱਢਿਆਂ ਵਾਲੀਆਂ ਗੱਲਾਂ ਸੁਣਕੇ ਉਸਨੂੰ ਅਕਾਲ ਪੁਰਖ ਦਾ ਗਿਆਨ ਦ੍ਰਿੜ ਕਰਵਾਇਆ ਅਤੇ ਇਹ ਬਚਨ ਕੀਤਾ :—

"ਏਥੇ ਇਕ ਵੱਡਾ ਨਗਰ ਵਸੇਗਾ, ਜੋ ਮੁਕਤੀ ਤੇ ਭੁਗਤੀ ਦਾ ਕੇਂਦਰ ਹੋਵੇਗਾ।"

ਸੰਨ ੧੫੪੩ ਵਿਚ ਭਾਈ ਲਹਿਣਾ ਜੀ ਨੂੰ ਆਪ ਨੇ ਦਸਿਆ ਸੀ

ਕਿ ਇਸ ਧਰਤੀ ਤੇ ਕਾਮ ਅਰਥ ਅਤੇ ਧਰਮ ਮੋਖ ਦੇ ਪਰਵਾਹ ਚਲਣਗੇ। ਸੰਨ ੧੫੪੯ ਵਿਚ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ, ਸ੍ਰੀ ਗੁਰੂ ਅਮਰਦਾਸ ਜੀ ਨੂੰ ਨਾਲ ਲੈ ਕੇ ਏਥੇ ਆਏ ਸਨ, ਤੇ ਇਸ ਢਾਬ (ਅੰਮ੍ਰਿਤ ਕੁੰਡ) ਵਿਚੋਂ ਇਸ਼ਨਾਨ ਕਰਨ ਨਾਲ ਗੁਰੂ ਅੰਗਦ ਦੇਵ ਜੀ ਦੇ ਪੈਰ ਦੇ ਅੰਗੂਠੇ ਦਾ ਨਾਸੂਰ ਠੀਕ ਹੋ ਗਿਆ ਸੀ।

ਸੰਨ ੧੫੬੪ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਧਰਮ ਪ੍ਰਚਾਰ ਦੇ ਬਾਈ ਕੇਂਦਰ (ਬਾਈ ਮੰਜੀਆਂ) ਬਣਾਉਣ ਦੀ ਵਿਉਂਤ ਬਣਾਈ ਸੀ। ਆਪ ਜੀ ਨੇ ਭਾਈ ਜੇਠਾ (ਗੁਰੂ ਰਾਮਦਾਸ) ਜੀ ਨੂੰ ਕਿਹਾ ਸੀ, "ਪੁਰਖਾ! ਕਲਯੁਗ ਦੇ ਜੀਆਂ ਦੀਆਂ ਉਮਰਾਂ ਛੋਟੀਆਂ ਤੇ ਬੁੱਧਾਂ ਮੋਟੀਆਂ ਹੋਣਗੀਆਂ। ਸੋ ਮਦਰ ਦੇਸ਼ (ਪੰਜਾਬ) ਵਿਚ ਇਕ ਐਸਾ ਤੀਰਥ ਬਣਾਈਏ ਜਿਥੇ ਥੋੜੇ ਸਮੇਂ ਵਿਚ ਹੀ ਜੀਵਨ ਰਾਹੀਂ ਬਿਬੇਕ ਬੁੱਧੀ ਮਿਲੇ।"

ਸੰਨ ੧੫੭੧ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਇਹ ਪਾਵਨ ਅਸਥਾਨ ਵਿਖਾ ਕੇ ਹੁਕਮ ਕੀਤਾ ਸੀ—

ਗਰਾਮ ਤੁੰਗ ਤੇ ਅਰੇ ਅਰੇਰੇ॥<br>
ਗਿਲਵਾਲੀ ਤੇ ਲਖੋ ਪਰੇਰੇ॥<br>
ਹੈ ਸੁਲਤਾਨ ਪਿੰਡ ਜਿਸ ਨਾਮ॥<br>
ਤਿਸ ਤੇ ਪਸ਼ਚਮ ਦਿਸ ਅਭਿਰਾਮ॥<br>
ਤਹਾ ਜਾਇ ਕਰ ਗਰਾਮ ਵਸਾਵੋ॥<br>
ਸੁੰਦਰ ਆਪਣੇ ਸਦਨ ਬਨਾਵੋ॥

ਸ੍ਰੀ ਗੁਰੂ ਰਾਮਦਾਸ ਜੀ ਨੇ, ਸ੍ਰੀ ਗੁਰੂ ਅਮਰ ਦਾਸ ਜੀ ਦੇ ਹੁਕਮ ਤੇ ਫੁੱਲ ਚੜ੍ਹਾਏ। ਇਸ ਥਾਂ ਤੇ ਗੁਰੂ ਕਾ ਚੱਕ ਆਬਾਦ ਕਰਨ ਲਈ ਲਾਗਲੇ ਪਿੰਡਾਂ ਦੀ ਜ਼ਮੀਨ ਖਰੀਦੀ ਤੇ ਇਸ ਅਸਥਾਨ ਦੀ ਸੇਵਾ ਸੰਭਾਲ ਲਈ ਬਾਬਾ ਬੁੱਢਾ ਜੀ ਭਾਈ ਗੁਰਦਾਸ ਜੀ, ਭਾਈ ਸਾਲ੍ਹੋ, ਗੁਰੀਆ, ਚੰਦਰਭਾਨ ਅਤੇ ਰੂਪ ਰਾਮ ਆਦਿ ਸੱਜਣ ਨੀਯਤ ਕੀਤੇ। ਇਸ ਤਰ੍ਹਾਂ ਧਰਮ-ਪ੍ਰਚਾਰ ਹੋਣ ਨਾਲ ਸੰਗਤਾਂ ਦਰਸ਼ਨ ਤੇ ਸੇਵਾ ਲਈ

ਆਉਣੀਆਂ ਸ਼ੁਰੂ ਹੋ ਗਈਆਂ ।

ਇਸ ਪਵਿੱਤ੍ਰ ਨਗਰੀ ਬਾਰੇ ਹੀ ਸ੍ਰੀ ਗੁਰੂ ਅਮਰਦਾਸ ਜੀ ਨੇ 'ਅੰਮ੍ਰਿਤਸਰ ਸਿਫਤੀ ਦਾ ਘਰ' ਕਿਹਾ ਸੀ ।

ਸੰਨ ੧੫੭੨ ਵਿਚ ਸ੍ਰੀ ਗੁਰੂ ਰਾਮਦਾਸ ਨੇ ਗੁਰੂ–ਹੁਕਮ ਅਨੁਸਾਰ ਇਕ ਸਰੋਵਰ ਦਾ ਟੱਪ ਲਾਇਆ ਜਿਸ ਨੂੰ ਸੰਤੋਖ ਸਰ ਕਿਹਾ ਜਾਂਦਾ ਹੈ । ਨਾਲ ਹੀ ਸਤਿਗੁਰੂ ਨੇ ਇਕ ਨਵਾਂ ਨਗਰ ਵਸਾਉਣ ਦੀ ਰਸਮ ਅਦਾ ਕੀਤੀ ਭਾਵ ਮੋਹੜੀ ਗੱਡੀ ਤੇ ਇਸ ਧਰਤੀ ਦਾ ਨਾਮ 'ਚੱਕ ਗੁਰੂ ਕਾ' ਰਖਿਆ । ਨਗਰ ਵਸਾਉਣ ਵਾਸਤੇ ਗੁਰੂ ਜੀ ਨੇ ਆਪਣੀ ਰਿਹਾਇਸ਼ ਵਾਸਤੇ ਏਥੇ ਮਕਾਨ ਬਣਾਇਆ ਜਿਸਨੂੰ 'ਗੁਰੂ ਕੇ ਮਹਿਲ' ਕਹਿੰਦੇ ਹਨ । ਉਸ ਦੇ ਆਲੇ ਦੁਆਲੇ ਲੋਕਾਂ ਨੇ ਆਪਣੇ ਮਕਾਨ ਤੇ ਦੁਕਾਨਾਂ ਬਣਾ ਲਈਆਂ ।

ਸ੍ਰੀ ਗੁਰੂ ਰਾਮਦਾਸ ਜੀ ਨੇ ਸ਼ਹਿਰ ਨੂੰ ਹਰ ਪੱਖੋਂ ਪੂਰਨ ਬਣਾਉਣ ਲਈ ਵੱਖ ਵੱਖ ਕਿੱਤਿਆਂ ਦੇ ਹੁਨਰਮੰਦ–ਲੁਹਾਰ, ਤਰਖਾਣ, ਜੁਲਾਹੇ, ਘੁਮਿਆਰ, ਸੁਨਿਆਰੇ ਤੇ ਠਠਿਆਰ ਆਦਿ ਲੋਕ ਏਥੇ ਵਸਾਏ ।

ਸੰਨ ੧੫੭੭ ਵਿਚ ਚੌਥੇ ਪਾਤਸ਼ਾਹ ਨੇ ਇਸ ਢਾਬ (ਅੰਮ੍ਰਿਤ ਕੁੰਡ) ਨੂੰ ਅੰਮ੍ਰਿਤ ਸਰੋਵਰ ਬਣਾਉਣ ਦਾ ਕਮ ਸ਼ੁਰੂ ਕਰਵਾਇਆ । ਹਰਿ ਕੀ ਪਉੜੀ ਤੋਂ ਸਰੋਵਰ ਦੀ ਖੁਦਾਈ ਸ਼ੁਰੂ ਕਰਵਾਈ । ਅਤੇ ਫੁਰਮਾਇਆ 'ਹਰਿ ਕੀ ਪਉੜੀ ਹਰਿ ਜੀ ਵਜੇ' ।

ਗੁਰੂ ਜੀ ਦੇ ਸਿਖਾਂ, ਸੇਵਕਾਂ ਸ਼ਰਧਾਲੂਆਂ ਨੇ ਪ੍ਰਭਾਵਤ ਹੋਕੇ ਗੁਰੂ ਕੇ ਮਹਿਲਾਂ ਵਾਸਤੇ ਖੂਹ ਪੁੱਟੇ, ਲੰਗਰ ਦਾ ਪ੍ਰਬੰਧ ਕੀਤਾ ਤੇ ਮੱਝਾਂ ਗਊਆਂ ਦੀ ਪਾਲਣਾ ਸ਼ੁਰੂ ਕੀਤੀ ।

ਸ੍ਰੀ ਗੁਰੂ ਰਾਮਦਾਸ ਜੀ ਦੀਵਾਨ ਲਾਉਂਦੇ ਤਾਂ ਸਭ ਗੁਰਸਿਖ ਹਾਜ਼ਰ ਹੁੰਦੇ, ਦਰਸ਼ਨ ਕਰਦੇ ਅਤੇ ਤਨ ਮਨ ਨਾਲ ਸੇਵਾ ਕਰਦੇ । ਹੌਲੀ ਹੌਲੀ ਇਥੇ ਇਕ ਦੇਵ ਨਗਰੀ ਬਣ ਗਈ । ਸਰੋਵਰ ਬਣਨ ਨਾਲ ਵਧੇਰੇ ਸਿਖ ਸ਼ਰਧਾਵਾਨ ਯਾਤਰਾ ਲਈ ਔਣੇ ਸ਼ੁਰੂ ਹੋ ਗਏ ਸਨ । ਸੰਗਤਾਂ ਜੁੜਦੀਆਂ, ਇਸ਼ਨਾਨ ਕਰਦੀਆਂ ਅਤੇ ਦੁੱਖਾਂ ਰੋਗਾਂ ਤੇ ਕਸ਼ਟਾਂ ਤੋਂ ਮੁਕਤ

ਹੁੰਦੀਆਂ। ਚੌਥੇ ਗੁਰੂ ਸਾਹਿਬ ਦੇ ਸਮੇਂ ਸਰੋਵਰ ਕੱਚਾ ਸੀ, ਪੱਕਾ ਨਹੀਂ ਸੀ ਬਣਿਆ ਪਰ ਸਿਖ ਸੰਗਤਾਂ ਦੂਰ ਦੂਰ ਤੋਂ ਆਕੇ ਇਸ਼ਨਾਨ ਕਰਕੇ ਮਨ ਇੱਛਤ ਫਲ ਪ੍ਰਾਪਤ ਕਰਦੀਆਂ ਸਨ। ਇਸ ਤਰ੍ਹਾਂ ਇਕ ਮਹਾਨ ਤੀਰਥ ਪ੍ਰਗਟ ਹੋ ਗਿਆ ਸੀ।

ਇਸ ਪਵਿਤ੍ਰ ਅਸਥਾਨ ਦੀ ਪ੍ਰਸਿੱਧੀ 'ਦੁਖ ਭੰਜਨੀ ਬੇਰੀ' ਦੇ ਨਾਲ ਵਾਲੇ ਇਸ ਅੰਮ੍ਰਿਤ ਕੁੰਡ (ਅੰਮ੍ਰਿਤ ਸਰੋਵਰ) ਵਿਚੋਂ ਇਸ਼ਨਾਨ ਕਰਨ ਵਾਲੇ ਬੀਬੀ ਰਜਨੀ ਦੇ ਪਤੀ ਅਰੋਗ ਹੋਣ ਨਾਲ ਬੜੀ ਵਧੀ। ਭਾਈ ਦੁਨੀ ਚੰਦ ਖਤਰੀ ਪੱਟੀ ਸ਼ਹਿਰ ਦਾ ਇਕ ਹੰਕਾਰੀ ਹਾਕਮ ਮਾਫੀਦਾਰ ਸੀ ਜੋ ਲੋਕਾਂ ਤੋਂ ਸਰਕਾਰੀ ਮਾਮਲਾ ਉਗਰਾਹੁੰਦਾ ਹੁੰਦਾ ਸੀ। ਉਸ ਦੀ ਪੰਜਵੀਂ ਤੇ ਸਭ ਤੋਂ ਛੋਟੀ ਲੜਕੀ ਦਾ ਇਹ ਸਿਦਕ ਸੀ ਕਿ ਸਭ ਨੂੰ ਖਾਣ ਨੂੰ ਪ੍ਰਮਾਤਮਾ ਦਿੰਦਾ ਹੈ ਹੋਰ ਕੋਈ ਨਹੀਂ। ਉਹਦੇ ਸਿਰੜ ਤੋਂ ਗੁਸੇ ਹੋਕੇ ਉਸਦੇ ਪਿਤਾ ਨੇ ਉਹਦੀ ਸ਼ਾਦੀ ਇਕ ਪਿੰਗਲੇ ਨਾਲ ਕਰ ਦਿਤੀ। ਬੀਬੀ ਨੇ ਬੜਾ ਸਿਦਕ ਵਿਖਾਇਆ ਤੇ ਇਕ ਪ੍ਰਭੂ ਤੇ ਭਰੋਸਾ ਰਖਕੇ ਆਪਣੇ ਪਤੀ ਨੂੰ ਚੁਕ ਕੇ ਫਿਰਦੀ ਤੇ ਪਿੰਡਾਂ ਚੋਂ ਰੋਟੀਆਂ ਮੰਗਕੇ ਗੁਜ਼ਾਰਾ ਕਰਦੀ। ਆਪਣੇ ਪਤੀ ਦੀ ਸੇਵਾ ਕਰਦੀ ਇਸ ਢਾਬ (ਅੰਮ੍ਰਿਤ ਸ੍ਰੋਵਰ) ਦੇ ਕੰਢੇ ਆਪਣੇ ਪਤੀ ਨੂੰ ਛੱਡ ਕੇ ਸੁਲਤਾਨ ਵਿੰਡ ਪਿੰਡ ਤੋਂ ਰੋਟੀਆਂ ਲੈਣ ਗਈ ਤਾਂ ਉਸਦੇ ਪਤੀ ਨੇ ਕਾਲੇ ਕਾਂ ਉਸ ਅੰਮ੍ਰਿਤ ਕੁੰਡ ਵਿਚ ਨਹਾ ਕੇ ਚਿਟੇ ਹੰਸ ਬਣ ਕੇ ਉਡਦੇ ਵੇਖੇ। ਉਸਨੇ ਵੀ ਰਿੜ੍ਹ ਕੇ ਇਸ਼ਨਾਨ ਕੀਤਾ ਤਾਂ ਉਹਦਾ ਕੋਹੜ ਦੂਰ ਹੋ ਗਿਆ। ਬੀਬੀ ਰਜਨੀ ਨੇ ਆਕੇ ਵੇਖਿਆ ਤਾਂ ਹੈਰਾਨ ਹੋਈ, ਪਰ ਚੌਥੇ ਪਾਤਸ਼ਾਹ ਦੇ ਦਰਬਾਰ ਵਿਚ ਇਹ ਨਿਤਾਰਾ ਹੋ ਗਿਆ ਕਿ ਰਜਨੀ ਦੇ ਪਤੀ ਨੇ ਇਸੇ ਪਵਿਤ੍ਰ ਕੁੰਡ ਚੋਂ ਇਸ਼ਨਾਨ ਕੀਤਾ ਹੈ ਤੇ ਰਾਜ਼ੀ ਹੋ ਗਿਆ ਹੈ। ਇਸ ਕੌਤਕ ਨਾਲ ਇਸ ਸਰੋਵਰ ਦੀ ਮਹੱਤਤਾ ਹੋਰ ਵੀ ਵਧ ਗਈ।

ਸੰਨ ੧੫੭੯ ਵਿਚ ਬਾਬਾ ਸ੍ਰੀ ਚੰਦ ਜੀ, ਗੁਰੂ ਰਾਮਦਾਸ ਜੀ ਦੇ ਦਰਸ਼ਨ ਲਈ ਆਏ ਅਤੇ ਪ੍ਰਸੰਨ ਹੋਕੇ ਉਹਨਾਂ ਨੇ ਇਹ ਬਚਨ ਉਚਾਰੇ ਸਨ :—

ਇਹ ਤੇ ਹੈ ਹਰਿ ਜੀ ਕਾ ਧਾਮ ॥
ਧਾਲ ਨਾਮ ਅੰਮ੍ਰਿਤ ਸਰ ॥
ਰਿਧਿ ਸਿਧਿ ਬਸੈ ਇਸ ਥਾਹੀ ॥
ਬਖਸ਼ਣਹਾਰ ਦੁਖ ਪਾਵਹਿ ਨਾਹੀ ॥

ਇਸ ਅਸਥਾਨ ਦਾ ਨਾਮ ਭਾਵੇਂ "ਚਕ ਗੁਰੂ ਕਾ" ਰਖਿਆ ਗਿਆ ਸੀ ਪਰ ਕਈ ਸਿਖ ਸ੍ਰੀ ਗੁਰੂ ਰਾਮ ਜੀ ਦੀ ਸੇਵਾ ਤੋਂ ਪ੍ਰਭਾਵਤ ਹੋ ਕੇ 'ਚੱਕ ਗੁਰੂ ਰਾਮਦਾਸ' ਵੀ ਕਹਿਣ ਲਗ ਪਏ ਸਨ। ਪਰ ਆਪ ਜੀ ਨੇ ਬਾਬਾ ਸ੍ਰੀ ਚੰਦ ਜੀ ਤੋਂ ਪ੍ਰੇਰਨਾ ਲੈ ਕੇ ਇਸ ਅਸਥਾਨ ਦਾ ਨਾਮ "ਅੰਮ੍ਰਿਤਸਰ" ਰਖ ਦਿਤਾ। ਇਹ ਵੀ ਗੱਲ ਮੰਨੀ ਜਾਂਦੀ ਹੈ ਕਿ ਸਭ ਤੋਂ ਪਹਿਲਾਂ ਇਸ ਨਗਰੀ ਦਾ ਨਾਮ ਗੁਰੂ ਅਮਰਦਾਸ ਜੀ ਦੇ ਨਾਮ ਤੇ 'ਅਮਰਸਰ' ਪਿਆ ਸੀ, ਪਰ ਬਾਅਦ ਵਿਚ 'ਅੰਮ੍ਰਿਤਸਰ' ਪ੍ਰਸਿਧ ਹੋ ਗਿਆ।

ਇਸ ਅਸਥਾਨ ਦੀ ਉਸਤਤ ਭਾਈ ਗੁਰਦਾਸ ਜੀ ਇਸ ਤਰ੍ਹਾਂ ਕਰਦੇ ਹਨ :—

ਬੈਠਾ ਸੋਢੀ ਪਾਤਸ਼ਾਹ
ਰਾਮਦਾਸ ਸਤਿਗੁਰੂ ਕਹਾਵੈ ॥
ਪੂਰਨ ਤਾਲ ਖਟਾਇਆ
ਅੰਮ੍ਰਿਤਸਰ ਵਿਚ ਜੋਤਿ ਜਗਾਵੈ ॥

ਗਿਆਨੀ ਗਿਆਨ ਸਿੰਘ ਜੀ ਨੇ ਇਸ ਪਵਿਤ੍ਰ ਅਸਥਾਨ ਦੀ ਉਪਮਾ ਇਸਤਰ੍ਹਾਂ ਕੀਤੀ ਹੈ :—

ਜੀਵਤ ਬੈਕੁੰਠ ਜਿਸ ਦੇਖਨੋ
ਸੋ ਦੇਖਨ ਆਇ ॥
ਸੁਧਾਸਰ ਬੀਚ ਝੁਲੇ
ਅੰਮ੍ਰਿਤ ਤਰੰਗ ਤੇ ॥

ਸ੍ਰੀ ਗੁਰੂ ਰਾਮਦਾਸ ਜੀ ਨੂੰ ਇਸ ਨਗਰ (ਅੰਮ੍ਰਿਤਸਰ) ਦਾ ਬਾਨੀ ਕਿਹਾ ਜਾਂਦਾ ਹੈ। ਆਪ ਜੀ ਨੇ ਨਗਰ ਵਸਾਉਣ ਤੋਂ ਬਾਅਦ ਏਥੇ ਸਰੋਵਰ ਦੀ ਖੁਦਵਾਈ ਦੇ ਨਾਲ ਹੀ ਨਗਰ ਦੇ ਵਿਚਕਾਰ ਮੰਦਰ (ਹਰਿਮੰਦਰ ਸਾਹਿਬ) ਦੀ ਉਸਾਰੀ ਵੀ ਸ਼ੁਰੂ ਕਰਵਾਈ, ਪਰ ਉਹਨਾਂ ਦੀ ਆਯੂ ਵਿਚ ਇਹ ਕੰਮ ਸਿਰੇ ਨਾ ਚੜ੍ਹ ਸਕਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਗੁਰੂ ਪਿਤਾ ਦੇ ਕੰਮ ਨੂੰ ਆਪਣੇ ਹੱਥਾਂ ਵਿਚ ਲਿਆ ਤੇ ਸਰੋਵਰ ਦੀ ਖੁਦਾਈ ਸੰਪੂਰਨ ਕਰਵਾਈ। ਸਰੋਵਰ ਦੇ ਚੁਫੇਰੇ ਸ਼ਹਿਰ ਉਸਰਨਾ ਸ਼ੁਰੂ ਹੋ ਗਿਆ। ਆਪ ਜੀ ਨੇ ਸਰੋਵਰ ਨੂੰ ਪਕਿਆਂ ਕਰਨ ਅਤੇ ਵਿਚਾਲੇ ਮੰਦਰ ਤਿਆਰ ਕਰਵਾਉਣ ਲਈ ਮੁੱਖੀ ਸਿੱਖਾਂ ਨੂੰ ਸੱਦਿਆ। ਕਲਿਆਣਾ, ਸਾਲ੍ਹੋ, ਗੁਰੀਆ, ਲੰਗਾਹਾ, ਪਰੇਮਾ, ਜੇਠਾ, ਪੈੜਾ, ਬੂਲਾ, ਬਹਿਲੋ, ਕੰਚਨ, ਧਾਰੀ, ਵੀਰੂ, ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਹਾਜ਼ਰ ਹੋਏ। ਸਰੋਵਰ ਨੂੰ ਪੱਕਾ ਕਰਨ ਲਈ ਤੇ ਮੰਦਰ ਦੀ ਉਸਾਰੀ ਵਾਸਤੇ ਪਕੀਆਂ ਇੱਟਾਂ ਦੀ ਲੋੜ ਸੀ। ਇੱਟਾਂ ਲਈ ਆਵੇ ਦਾ ਪ੍ਰਬੰਧ ਸ਼ੁਰੂ ਹੋ ਗਿਆ। ਆਵੇ ਵਾਸਤੇ ਬਾਲਣ ਦੀ ਲੋੜ ਸੀ। ਸੇਵਾ ਸ਼ੁਰੂ ਹੋ ਗਈ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਡੇ ਭਰਾ ਪ੍ਰਿਥੀਏ ਨੇ ਸੇਵਾ ਵਿਚ ਰੁਕਾਵਟਾਂ ਖੜੀਆਂ ਕੀਤੀਆਂ, ਪਰ ਸੰਗਤਾਂ ਸਾਹਮਣੇ ਉਸ ਦੀ ਕੋਈ ਪੇਸ਼ ਨਾ ਗਈ, ਦਿਨ ਰਾਤ, ਤਨ, ਮਨ ਤੇ ਧਨ ਨਾਲ ਸੇਵਾ ਹੋ ਰਹੀ ਸੀ।

ਸਰੋਵਰ ਦੀਆਂ ਤਿੰਨ ਬਾਹੀਆਂ ਪੱਕੀਆਂ ਬਣ ਚੁਕੀਆਂ ਸਨ ਤੇ ਚੌਥੀ ਬਾਹੀ ਪੱਛਮ ਵਾਲੀ ਬਾਕੀ ਰਹਿ ਗਈ ਸੀ। ਆਪ ਜੀ ਨੇ ਮਿਸਤਰੀਆਂ ਨੂੰ ਸਦਿਆ ਤੇ ਨਕਸ਼ਾ ਸਮਝਾ ਕੇ ਹੁਕਮ ਕੀਤਾ ਕਿ ਐਸਾ ਮੰਦਰ ਤਿਆਰ ਕੀਤਾ ਜਾਵੇ ਜਿਸਦੇ ਚਾਰ ਬੂਹੇ ਹੋਣ ਤੇ ਨੀਹਾਂ ਹੇਠੋਂ ਰਖੀਆਂ ਜਾਣ। ਹਰਿਮੰਦਰ ਦੀ ਨੀਂਹ ਪੁੱਟਣੀ ਸ਼ੁਰੂ ਹੋ ਗਈ। ਕੁਝ ਦਿਨਾਂ ਵਿਚ ਨੀਂਹ ਪੁੱਟੀ ਗਈ ਤਾਂ ਪੰਜਵੇਂ ਪਾਤਸ਼ਾਹ ਨੇ ਲਾਹੌਰ ਦੇ ਮਸ਼ਹੂਰ ਫ਼ਕੀਰ ਹਜ਼ਰਤ ਮੀਆਂ ਮੀਰ ਤੋਂ ਨੀਂਹ ਵਿਚ ਪਹਿਲੀ ਇੱਟ ਰਖਵਾਈ। ਮਰਯਾਦਾ ਪੂਰੀ ਹੋਈ। ਖੁਸ਼ੀ ਦੇ ਨਾਦ ਚੁਫੇਰੇ ਵਜ ਪਏ।

ਕਹਿੰਦੇ ਹਨ ਕਿ ਮਿਸਤਰੀਆਂ ਨੇ ਮੀਆਂ ਮੀਰ ਦੀ ਰੱਖੀ ਹੋਈ ਇਟ ਚੁਕਕੇ ਸਿੱਧੀ ਕਰ ਦਿਤੀ। ਇਹ ਵੇਖਕੇ ਗੁਰੂ ਸਾਹਿਬ ਨੇ ਬਚਨ ਕੀਤਾ ਕਿ ਇਹ ਮੰਦਰ ਇਕ ਵਾਰ ਢੱਠੇਗਾ ਤੇ ਮੁੜ ਕੇ ਤਿਆਰ ਹੋਵੇਗਾ। ਦਰਸ਼ਨੀ ਡਿਓਢੀ, ਪੁਲ ਤੇ ਸ੍ਰੀ ਹਰਿਮੰਦਰ ਦੀ ਇਮਾਰਤ ਤਿਆਰ ਹੁੰਦੀ ਰਹੀ। ਹਜ਼ਾਰਾਂ ਸਿੱਖਾਂ ਨੇ ਤਨ ਮਨ ਨਾਲ ਸੇਵਾ ਕੀਤੀ। 'ਹਰਿ ਕੀ ਪਉੜੀ', ਅਠ ਸਠ ਤੀਰਥ ਤੇ ਦੁਖ ਭੰਜਨੀ ਬੇਰੀ ਪਵਿਤ੍ਰ ਥਾਉ ਪ੍ਰਗਟ ਹੋ ਚੁਕੇ ਸਨ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮੰਦਰ ਵਿਚ ਪ੍ਰਕਾਸ਼ ਕਰਨ ਲਈ ਬਾਣੀ ਦਾ ਗ੍ਰੰਥ ਭਾਈ ਗੁਰਦਾਸ ਜੀ ਤੋਂ ਲਿਖਵਾਇਆ। ਇਸ ਵਿਚ ਆਪਣੀ ਅਤੇ ਪਹਿਲੇ ਗੁਰੂਆਂ ਦੀ ਸਾਰੀ ਬਾਣੀ ਤੇ ਭਗਤਾਂ ਦੀ ਬਾਣੀ ਦਰਜ ਕਰਵਾਈ। ਇਹ ਬੀੜ ਰਾਮਸਰ ਵਿਚ ਤਿਆਰ ਕਰਵਾਕੇ ਭਾਈ ਬੁੱਢਾ ਜੀ ਦੇ ਸਿਰ ਤੇ ਰਖਵਾ ਕੇ ਸ੍ਰੀ ਹਰਿਮੰਦਰ ਵਿਚ ਪ੍ਰਕਾਸ਼ ਕਰਵਾਈ। ਕਿਸੇ ਮੂਰਤੀ ਜਾਂ ਬੁਤ ਦੀ ਥਾਂ ਗੁਰੂਆਂ ਤੇ ਭਗਤਾਂ ਦੀ ਬਾਣੀ ਦੇ ਦਰਸ਼ਨ ਕਰਕੇ "ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ" ਵਾਕ ਕਹਿ ਕੇ ਬਾਣੀ ਦੀ ਮਹੱਤਤਾ ਦੱਸੀ।

ਬਾਬਾ ਬੁੱਢਾ ਜੀ ਸਭ ਤੋਂ ਪਹਿਲੇ ਗ੍ਰੰਥੀ ਸਨ ਜਿਨ੍ਹਾਂ ਨੂੰ ਇਹ ਪਦਵੀ ਪੰਚਮ ਪਾਤਸ਼ਾਹ ਨੇ ਬਖਸ਼ੀ।

ਗੁਰੂ ਨਾਨਕ ਦੇਵ ਜੀ ਦੀ ਚਲਾਈ ਹੋਈ ਪਰੰਪਰਾ, ਗੁਰ-ਮਰਿਯਾਦਾ ਨੂੰ ਮੁੱਖ ਰਖਦਿਆਂ ਹੋਇਆਂ ਅਤੇ ਗੁਰਬਾਣੀ ਦੀ ਪਵਿਤ੍ਰਤਾ ਸਦਕਾ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਲੋਹ ਤੇ ਬੈਠਕੇ ਅਕਾਲ ਪੁਰਖ ਦਾ ਭਾਣਾ ਮੰਨਣਾ ਪਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਬਾਅਦ ਗੁਰੂ ਘਰ ਦੇ ਦੋਖੀਆਂ ਪ੍ਰਿਥੀਚੰਦ ਤੇ ਚੰਦੂ ਆਦਿ ਦੁਸ਼ਟਾਂ ਨੇ ਏਨੀ ਅੱਤ ਚੁੱਕੀ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਹਕੂਮਤ ਵਲੋਂ ਕੈਦ ਕੱਟਣੀ ਪਈ। ਆਖਰ ਗੁਰੂ-ਘਰ ਦੀ ਸ਼ਕਤੀ ਅੱਗੇ ਜਹਾਂਗੀਰ ਬਾਦਸ਼ਾਹ ਨੂੰ ਝੁਕਣਾ ਪਿਆ!

ਗਵਾਲੀਅਰ ਕਿਲ੍ਹੇ ਤੋਂ ਰਿਹਾ ਹੋਕੇ ਛੇਵੇਂ ਪਾਤਸ਼ਾਹ ਅੰਮ੍ਰਿਤਸਰ ਆਏ। ਸ਼ਹਿਰ ਵਿਚ ਦੀਪ ਮਾਲਾ ਕੀਤੀ ਉਹ ਦਿਹਾੜਾ ਦੀਵਾਲੀ ਦਾ ਸੀ। ਬੜਾ ਭਾਰੀ ਮੇਲਾ ਲੱਗਾ। ਹਜ਼ਾਰਾਂ ਸਿਖ ਸੰਗਤਾਂ ਦਰਸ਼ਨਾਂ ਨੂੰ ਆਈਆਂ। ਕਾਰ ਭੇਟਾ ਬੜੀ ਆਈ, ਜਿਸ ਨਾਲ ਗੁਰੂ ਜੀ ਨੇ ਅਕਾਲ ਬੁੰਗੇ ਦੀ ਇਮਾਰਤ ਨੂੰ ਪੂਰਿਆਂ ਕਰਵਾਇਆ। ਖੂਹ ਲਵਾਏ। ਗੁਰੂ ਨਗਰੀ ਦੀ ਰੌਣਕ ਵਧੀ ਤੇ ਸ੍ਰੀ ਹਰਿਮੰਦਰ ਸਾਹਿਬ ਦਾ ਜੱਸ ਹੋਰ ਵਧਿਆ। ਇਸ ਤੋਂ ਬਿਨਾਂ ਗੁਰੂ ਸਾਹਿਬ ਨੇ ਕੌਲ ਸਰ, ਬਿਬੇਕ ਸਰ ਦੀ ਰਚਨਾ ਕੀਤੀ ਅਤੇ ਸੰਤੋਖਸਰ ਤੇ ਰਾਮਸਰ ਦੀਆਂ ਪਉੜੀਆਂ ਪੱਕੀਆਂ ਕਰਵਾਈਆਂ।

ਜਹਾਂਗੀਰ ਤੋਂ ਬਾਅਦ ਸ਼ਾਹਜਹਾਨ ਬਾਦਸ਼ਾਹ ਬਣਿਆ ਤਾਂ ਲਾਹੌਰ ਦਾ ਸੂਬਾ ਗੁਰੂ ਜੀ ਦਾ ਵਿਰੋਧੀ ਹੋ ਗਿਆ। ਗੁਰੂ ਜੀ ਕੋਲ ਵੀ ਸ਼ਾਹੀ ਠਾਠ ਬਾਠ ਤੇ ਸੈਨਾ ਸੀ। ਕਈ ਜੰਗਾਂ ਹੋਈਆਂ, ਗੁਰੂ ਸਾਹਿਬ ਅੰਮ੍ਰਿਤਸਰ ਤੋਂ ਬਾਹਰ ਕੀਰਤਪੁਰ ਚਲੇ ਗਏ। ਕਦੀ ਕਦੀ ਅੰਮ੍ਰਿਤਸਰ ਅਉਂਦੇ ਕਿਉਂਕਿ ਉਹ ਇਸ ਮਹਾਨ ਤੀਰਥ ਤੇ ਸਿੱਖੀ ਦੇ ਕੇਂਦਰ ਨੂੰ ਜੰਗ ਦਾ ਅਖਾੜਾ ਨਹੀਂ ਬਣਾਉਣਾ ਚਾਹੁੰਦੇ ਸਨ। ਉਹਨਾਂ ਤੋਂ ਬਾਅਦ ਗੁਰੂ ਦਰਬਾਰ ਦੀ ਸੇਵਾ ਸਿਖ ਅਤੇ ਮਸੰਦ ਕਰਦੇ ਰਹੇ। ਛੇਵੇਂ ਪਾਤਸ਼ਾਹ ਤੋਂ ਬਾਅਦ ਸ੍ਰੀ ਗੁਰੂ ਹਰਿਰਾਏ ਸਾਹਿਬ ਤੇ ਸ੍ਰੀ ਹਰਿਕ੍ਰਿਸ਼ਨ ਜੀ ਵੀ ਅੰਮ੍ਰਿਤਸਰ ਨਾ ਆ ਸਕੇ ਤੇ ਦਰਬਾਰ ਸਾਹਿਬ ਦੀ ਸੇਵਾ ਮਸੰਦ ਹੀ ਕਰਦੇ ਰਹੇ, ਜੋ ਪ੍ਰਿਥੀਚੰਦ ਦੀ ਸੰਤਾਨ ਵਿਚੋਂ ਸਨ ਤੇ ਜਿਨ੍ਹਾਂ ਨੂੰ ਪਜਾਰੀ ਕਿਹਾ ਜਾਂਦਾ ਸੀ।

ਸਤਵੇਂ ਤੇ ਅਠਵੇਂ ਗੁਰੂ ਬਾਅਦ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਬਾਬੇ ਬਕਾਲੇ ਤੋਂ ਚਲਕੇ ਆਪਣੀ ਜਨਮ ਭੂਮੀ ਤੇ ਗੁਰੂ ਦਰਬਾਰ ਦੇ ਦਰਸ਼ਨਾਂ ਲਈ ਉਚੇਚੇ ਅੰਮ੍ਰਿਤਸਰ ਆਏ, ਪਰ ਪੁਜਾਰੀਆਂ ਨੇ ਸਮਝਿਆ ਕਿ ਸ਼ਾਇਦ ਗੁਰੂ ਨਾਨਕ ਦੀ ਗੱਦੀ ਦੇ ਨੌਵੇਂ ਮਾਲਕ ਸ੍ਰੀ ਹਰਿਮੰਦਰ ਸਾਹਿਬ ਤੇ ਕਬਜ਼ਾ ਕਰਨ ਆਏ ਹਨ। ਇਹ ਸੋਚਕੇ ਕਿ ਇਸਤਰ੍ਹਾਂ ਉਹਨਾਂ ਦੀ ਰੋਜ਼ੀ ਖੁੱਸ ਜਾਵੇਗੀ, ਉਹਨਾਂ ਨੇ ਨੌਵੇਂ ਪਾਤਸ਼ਾਹ

ਨੂੰ ਅਕਾਲ ਬੁੰਗੇ ਤੇ ਹਰਿਮੰਦਰ ਸਾਹਿਬ ਦੇ ਦਰਸ਼ਨ ਨਾ ਕਰਨ ਦਿਤੇ। ਸਾਰੇ ਬੂਹੇ ਬੰਦ ਕਰ ਦਿਤੇ। ਸ਼ਹਿਰ ਦੇ ਲੋਕ ਵੀ ਪੁਜਾਰੀਆਂ ਦੇ ਅਸਰ ਹੇਠ ਸਨ। ਇਸ ਲਈ ਗੁਰੂ ਜੀ ਨੇ ਸੁਭਾਵਕ ਹੀ ਬਚਨ ਕੀਤੇ—

"ਅੰਮ੍ਰਿਤ ਸਰੀਏ ਅੰਦਰ ਸੜੀਏ"

ਅਕਾਲ ਬੁੰਗੇ ਦੀ ਉਤਰੀ ਬਾਹੀ ਵੱਲ ਗੁਰੂ ਜੀ ਇਕ ਥੜ੍ਹੇ ਤੇ ਬਿਰਾਜ ਗਏ ਤੇ ਓਥੋਂ ਹੀ ਗੁਰੂ ਘਰ ਨੂੰ ਨਮਸਕਾਰ ਕਰਕੇ ਵੱਲੇ ਪਿੰਡ ਨੂੰ ਚਲੇ ਗਏ। ਜਦ ਅੰਮ੍ਰਿਤਸਰ ਦੇ ਵਾਸੀਆਂ ਨੂੰ ਗੁਰੂ ਸਾਹਿਬ ਦੇ ਵਾਪਸ ਜਾਣ ਦਾ ਅਤੇ ਨਾਰਾਜ਼ਗੀ ਦਾ ਪਤਾ ਲਗਾ ਤਾਂ ਉਹ ਬੜੇ ਦੁਖੀ ਹੋਏ ਤੇ ਪਛਤਾਏ। ਉਸੇ ਵੇਲੇ ਅੰਮ੍ਰਿਤਸਰ ਸ਼ਹਿਰ ਦੀਆਂ ਮਾਈਆਂ ਬੀਬੀਆਂ ਇਕੱਠੀਆਂ ਹੋ ਕੇ ਵੱਲੇ ਪਿੰਡ ਚਲੀਆਂ ਗਈਆਂ ਤੇ ਭੁਲ ਬਖ਼ਸ਼ਾਈ। ਗੁਰੂ ਸਾਹਿਬ ਨੇ ਬਚਨ ਕੀਤਾ :—

"ਮਾਈਆਂ ਰੱਬ ਰਜਾਈਆਂ"

ਉਸ ਤੋਂ ਬਾਅਦ ਨੌਵੇਂ ਪਾਤਸ਼ਾਹ ਫੇਰ ਅੰਮ੍ਰਿਤਸਰ ਨਹੀਂ ਆਏ। ਕੀਰਤਪੁਰ ਤੇ ਅਨੰਦਪੁਰ ਸਾਹਿਬ ਹੀ ਰਹੇ ਤੇ ਪੂਰਬ ਵਲ ਵਿਚਰਦੇ ਰਹੇ।

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਸਾਰੀ ਉਮਰ "ਸਿੱਖ ਧਰਮ" ਦੀ ਤਸਵੀਰ ਨੂੰ ਮੁਕੰਮਲ ਕਰਨ ਲਈ ਸੰਘਰਸ਼ ਕਰਦੇ ਰਹੇ ਅਤੇ ਦੱਖਣ ਵਲ ਚਲੇ ਗਏ। ਉਸ ਸਮੇਂ ਅੰਮ੍ਰਿਤਸਰ ਦੀ ਸੇਵਾ ਸੰਭਾਲ ਸਿਖ ਪੁਜਾਰੀ ਹੀ ਕਰਦੇ ਰਹੇ।

# ਗੁਰੂ-ਕਾਲ ਤੋਂ ਬਾਅਦ ਮਿਸਲਾਂ ਦੇ ਸਮੇਂ ਤੱਕ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਨੂੰ ਸੋਧਿਆ । ਸਰਹਿੰਦ ਦੀ ਇੱਟ ਨਾਲ ਇੱਟ ਖੜਕਾਈ ਤੇ ਜ਼ਾਲਮਾਂ ਨੂੰ ਕੀਤੇ ਦਾ ਫਲ ਦਿੱਤਾ । ਉਸ ਸਮੇਂ ਲਾਹੌਰ ਦੀ ਸੈਨਾ ਨੇ ਮਾਝੇ ਦੇ ਸਿੱਖਾਂ ਨਾਲ ਟੱਕਰ ਲੈਣੀ ਸ਼ੁਰੂ ਕਰ ਦਿਤੀ । ਇਸ ਲਈ ਬੰਦਾ ਸਿੰਘ ਦੀ ਕਮਾਨ ਹੇਠ ਖਾਲਸਾ ਅੰਮ੍ਰਿਤਸਰ ਪੁਜਾ, ਵੈਸਾਖੀ ਦਾ ਦਿਨ ਬੜੀ ਧੂਮ ਧਾਮ ਨਾਲ ਮਨਾਇਆ ਤੇ ਅੰਮ੍ਰਿਤਸਰ ਖਾਲਸੇ ਦਾ ਫੌਜੀ ਕੇਂਦਰ ਕਾਇਮ ਕੀਤਾ । ਬੰਦਾ ਸਿੰਘ ਨੇ ਹਰਿਮੰਦਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਜੀ ਦੀ ਦਮਦਮੀ ਬੀੜ ਬਿਰਾਜਮਾਨ ਕਰਵਾਈ । ਪਾਠ ਕੀਰਤਨ ਕੀਤੇ ਗਏ, ਕੜਾਹ ਪ੍ਰਸ਼ਾਦ ਹੋਏ । ਸ੍ਰੀ ਅਕਾਲ ਤਖਤ ਸਾਹਿਬ ਵਿਖੇ ਗੁਰਮਤਾ ਕੀਤਾ ਗਿਆ ਕਿ ਦਰਬਾਰ ਸਾਹਿਬ ਦਾ ਚੜ੍ਹਾਵਾ ਲੋੜ ਅਨੁਸਾਰ ਗੁਰੂ ਘਰ ਦੀ ਸੇਵਾ ਸੰਭਾਲ ਅਤੇ ਲੰਗਰ ਵਾਸਤੇ ਰੱਖਕੇ ਬਾਕੀ ਮਾਤਾ ਸੁੰਦਰੀ ਜੀ ਨੂੰ ਦਿਲੀ ਭੇਜਿਆ ਜਾਇਆ ਕਰੇ ।

ਬਾਬਾ ਬੰਦਾ ਸਿੰਘ ਬਹਾਦਰ ਤੋਂ ਪੰਜਾਹ-ਸੱਠ ਸਾਲ ਬਾਅਦ ਤਕ ਅੰਮ੍ਰਿਤਸਰ ਸਿੱਖਾਂ ਦੀਆਂ ਸਰਗਰਮੀਆਂ ਦਾ ਕੇਂਦਰ ਬਣਿਆ ਰਿਹਾ । ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਦਿਲੀ ਤੋਂ ਅੰਮ੍ਰਿਤਸਰ ਖਾਲਸੇ ਨੂੰ ਔਖੇ ਸਮੇਂ ਹੌਂਸਲਾ ਦੇਣ ਲਈ ਭੇਜਿਆ । ਜੋ ਸ੍ਰੀ ਦਰਬਾਰ ਸਾਹਿਬ ਦੇ ਮੁਖ ਗ੍ਰੰਥੀ ਥਾਪੇ ਗਏ । ਉਹਨਾਂ ਨੇ ਵੀਹ ਕੁ ਸਾਲ ਤਕ ਵੈਸਾਖੀ ਤੇ ਦੀਵਾਲੀ ਦੇ ਤਿਉਹਾਰਾਂ ਤੇ ਖਾਲਸੇ ਨੂੰ ਅੰਮ੍ਰਿਤਸਰ

ਇਕੱਤਰ ਕਰਕੇ ਸ੍ਰੀ ਅਕਾਲ ਤਖਤ ਦੇ ਅਸਥਾਨ ਤੇ ਸਲਾਹ ਮਸ਼ਵਰੇ ਦਿਤੇ। ਪਿੰਡਾਂ ਤੇ ਸ਼ਹਿਰਾਂ ਵਿਚ ਉਹਨਾਂ ਦੇ ਸੁਨੇਹੇ ਸਮੇਂ ਸਮੇਂ ਸਿੱਖਾਂ ਨੂੰ ਪੁਜਦੇ ਰਹੇ। ਉਹਨਾਂ ਨੇ ਖਾਲਸੇ ਨੂੰ ਚੰਗੀ ਮੱਤ ਇਹ ਦਿਤੀ ਕਿ ਆਪਣੀ ਸ਼ਕਤੀ ਨੂੰ ਲੋੜ ਅਨੁਸਾਰ ਤੇ ਮੌਕੇ ਅਨੁਸਾਰ ਵਰਤਿਆ ਜਾਵੇ। ਕਾਮਯਾਬੀ ਪ੍ਰਾਪਤ ਕਰਨ ਲਈ ਤਾਕਤ ਬਚਾ ਕੇ ਰੱਖੀ ਜਾਵੇ। ਬੰਦਈ ਖਾਲਸੇ ਤੇ ਤੱਤ ਖਾਲਸੇ ਦੇ ਝਗੜੇ ਸਮੇਂ ਭਾਈ ਮਨੀ ਸਿੰਘ ਜੀ ਦੀ ਸਿਆਣਪ ਨੇ ਚੰਗਾ ਕੰਮ ਕੀਤਾ ਤੇ ਤੱਤ ਖਾਲਸੇ ਨੂੰ ਦਰਬਾਰ ਸਾਹਿਬ ਦਾ ਪ੍ਰਬੰਧ ਸੌਂਪ ਦਿਤਾ।

ਉਸ ਤੋਂ ਬਾਅਦ ਸਮੇਂ ਦੀ ਸਰਕਾਰ ਨੇ ਸਿੱਖਾਂ ਤੇ ਬੜੇ ਕਰੜੇ ਅਤਿਆਚਾਰ ਕਰਨੇ ਸ਼ੁਰੂ ਕਰ ਦਿਤੇ। ਅੰਮ੍ਰਿਤਸਰ ਦੇ ਦੁਆਲੇ ਪਹਿਰੇ ਲਾ ਦਿਤੇ—ਸੰਨ ੧੭੩੪ ਵਿਚ ਭਾਈ ਮਨੀ ਸਿੰਘ ਜੀ ਨੇ ਜ਼ਕਰੀਆ ਖਾਨ ਦੀ ਸਰਕਾਰ ਨੂੰ ਪੰਜ ਹਜ਼ਾਰ ਰੁਪਏ ਦੇਣੇ ਕਰਕੇ ਦੀਵਾਲੀ ਦਾ ਜੋੜ ਮੇਲਾ ਕਰਨ ਦੀ ਆਗਿਆ ਲੈ ਲਈ, ਪਰ ਸਿੱਖਾਂ ਉਤੇ ਹਕੂਮਤ ਵਲੋਂ ਅੰਮ੍ਰਿਤਸਰ ਜਾਣ ਦੀ ਪਾਬੰਦੀ ਲਾ ਦਿਤੀ ਗਈ। ਭਾਈ ਸਾਹਿਬ ਨੇ ਹਕੂਮਤ ਦੀ ਬਦਨੀਤੀ ਵੇਖਕੇ ਪੰਜ ਹਜ਼ਾਰ ਰੁਪਏ ਦੇਣ ਤੋਂ ਇਨਕਾਰ ਕਰ ਦਿਤਾ। ਸਰਕਾਰ ਵਲੋਂ ਆਪ ਜੀ ਦੇ ਬੰਦ ਬੰਦ ਕੱਟਕੇ ਸ਼ਹੀਦ ਕਰਨ ਦਾ ਫਤਵਾ ਦਿਤਾ ਗਿਆ ਤੇ ਮੁਸਲਮਾਨ ਬਣ ਜਾਣ ਦੀ ਸੂਰਤ ਵਿਚ ਜਾਨ ਬਖਸ਼ੀ ਦਾ ਹੁਕਮ ਦਿੱਤਾ ਗਿਆ। ਆਖਰ ਭਾਈ ਮਨੀ ਸਿੰਘ ਨੇ ਹੱਸ ਹੱਸ ਕੇ ਸਜ਼ਾ ਪ੍ਰਵਾਨ ਕਰਕੇ ਸ਼ਹੀਦੀ ਪ੍ਰਾਪਤ ਕੀਤੀ।

ਕੁਝ ਸਮੇਂ ਬਾਅਦ ਸ੍ਰੀ ਅਕਾਲ ਤਖਤ ਸਾਹਿਬ ਦੇ ਪਵਿਤ੍ਰ ਅਸਥਾਨ ਤੇ ਵੈਸਾਖੀ ਦੇ ਦਿਹਾੜੇ ਖਾਲਸੇ ਦੀ ਬੜੀ ਭਾਰੀ ਇਕੱਤਰਤਾ ਪੰਥ ਦੇ ਮੁਖੀ ਆਗੂ ਦੀਵਾਨ ਸਰਦਾਰ ਦਰਬਾਰਾ ਸਿੰਘ ਦੀ ਜਥੇਦਾਰੀ ਹੇਠ ਹੋਈ। ਉਸ ਸਮੇਂ ਦੇ ਸਰਕਾਰੀ ਵਕੀਲ ਲਾਹੌਰ ਦੇ ਰਹਿਣ ਵਾਲਾ ਭਾਈ ਸੁਬੇਗ ਸਿੰਘ ਸਰਕਾਰ ਵਲੋਂ ਇਕ ਲੱਖ ਰੁਪੈ ਦੀ ਜਾਗੀਰ ਦਾ ਪਟਾ ਤੇ ਨਵਾਬੀ ਦੀ ਖ਼ਿਲਅਤ ਲੈਕੇ ਪੰਥ ਖਾਲਸੇ ਦੇ ਸਾਹਮਣੇ ਹਾਜ਼ਰ ਹੋਇਆ। ਪਹਿਲਾਂ ਤਾਂ ਖਾਲਸੇ ਨੇ ਨਵਾਬੀ ਨੂੰ ਠੁਕਰਾ ਦਿਤਾ, ਪਰ

ਸੁਬੇਗ ਸਿੰਘ ਦੇ ਸਮਝਾਉਣ ਅਤੇ ਖਾਲਸੇ ਵਲੋਂ ਇਸ ਬਾਰੇ ਸੋਚ ਵਿਚਾਰ ਤੋਂ ਬਾਦ ਸਰਕਾਰ ਦੀ ਪੇਸ਼ਕਸ਼ ਇਸ ਸ਼ਰਤ ਤੇ ਪ੍ਰਵਾਨ ਕਰ ਲਈ ਗਈ ਕਿ ਖਾਲਸਾ ਪੰਥ ਸਰਕਾਰ ਦਾ ਗੁਲਾਮ ਨਹੀਂ ਰਹੇਗਾ। ਉਹ ਨਵਾਬੀ ਗੁਰੂ ਘਰ ਦੇ ਸੇਵਕ, ਸੰਗਤਾਂ ਨੂੰ ਪੱਖਾ ਝੱਲਣ ਵਾਲੇ, ਲੰਗਰ ਦੇ ਬਰਤਨ ਸਾਫ ਕਰਨ ਵਾਲੇ ਅਤੇ ਘੋੜਿਆਂ ਦੀ ਲਿੱਦ ਹੂੰਝਣ ਵਾਲੇ ਸ੍ਰ: ਕਪੂਰ ਸਿੰਘ ਨੂੰ ਯੋਗ ਸੇਵਾਦਾਰ ਸਮਝ ਕੇ ਦਿਤੀ ਗਈ।

ਸ੍ਰ: ਦਰਬਾਰਾ ਸਿੰਘ ਦੇ ਗੁਰਪੁਰੀ ਸਿਧਾਰਨ ਪਿਛੋਂ ਨਵਾਬ ਕਪੂਰ ਸਿੰਘ ਨੇ ਖਾਲਸੇ ਨੂੰ ਦੋ ਭਾਗਾਂ ਵਿਚ ਵੰਡ ਦਿਤਾ। ਵਡੇਰੀ ਉਮਰ ਦੇ ਸਿੰਘਾਂ ਨੂੰ 'ਬੁੱਢਾ ਦਲ' ਤੇ ਚਾਲੀ ਸਾਲ ਤੋਂ ਘਟ ਉਮਰ ਦੇ ਸਿੰਘਾਂ ਨੂੰ 'ਤਰਨਾ ਦਲ' ਵਿਚ ਸ਼ਾਮਲ ਕਰ ਦਿਤਾ। ਥੋੜੇ ਸਮੇਂ ਬਾਦ ਹੀ ਤਰਨਾ ਦਲ ਦੀ ਗਿਣਤੀ ਬਾਰਾਂ ਹਜ਼ਾਰ ਤਕ ਪੁੱਜ ਗਈ। ਨਵਾਬ ਕਪੂਰ ਸਿੰਘ ਨੇ ਪੰਥ ਦੇ ਮੁਖੀਆਂ ਦੀ ਇਕੱਤ੍ਰਤਾ ਬੁਲਾ ਕੇ ਖਾਲਸੇ ਦੇ ਦੋਹਾਂ ਦਲਾਂ ਨੂੰ ਪੰਜਾਂ ਜਥਿਆਂ ਵਿਚ ਵੰਡ ਦਿਤਾ ਜੋ ਬਾਦ ਵਿਚ "ਬਾਰਾਂ ਮਿਸਲਾਂ" ਦੇ ਨਾਂ ਨਾਲ ਪ੍ਰਸਿਧ ਹੋਏ।

ਸੰਨ ੧੭੩੫ ਵਿਚ ਸਰਕਾਰ ਨੇ ਬਿਨਾਂ ਕਿਸੇ ਕਾਰਨ ਦੱਸੇ ਫੋਜ ਭੇਜ ਕ ਜਾਗੀਰ ਤੇ ਕਬਜ਼ਾ ਕਰ ਲਿਆ। ਸਿਖਾਂ ਤੇ ਬੜੀਆਂ ਸਖਤੀਆਂ ਹੋਈਆਂ, ਅੱਤ ਦੇ ਕਹਿਰ ਹੋਏ, ਸਿਖਾਂ ਦੇ ਸਿਰਾਂ ਦੇ ਮੁਲ ਪਏ। ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਨ ਤੇ ਕਰੜੀ ਪਾਬੰਦੀ ਲਗ ਗਈ। ਬੇਸ਼ੁਮਾਰ ਸ਼ਹੀਦ ਹੋਏ ਜੋ ਬਚੇ ਉਹ ਪਿੰਡਾਂ ਨੂੰ ਛੱਡ ਕੇ ਜੰਗਲਾਂ ਵਿਚ ਜਾ ਵੱਸੇ। ਉਸ ਸਮੇਂ ਮੰਡਿਆਲੇ ਪਿੰਡ ਦਾ ਚੌਧਰੀ ਮੱਸਾ ਰੰਘੜ ਅੰਮ੍ਰਿਤਸਰ ਦਾ ਹਾਕਮ ਬਣਾਇਆ ਗਿਆ ਜੋ ਬੜਾ ਪਾਪੀ, ਕੁਕਰਮੀ ਤੇ ਦੁਸ਼ਟ ਸੀ। ਉਹਨੇ ਹਰਿਮੰਦਰ ਸਾਹਿਬ ਵਿਚ ਮੰਜਾ ਡਾਹ ਲਿਆ, ਵੇਸਵਾ ਸੱਦ ਲਈ ਤੇ ਹੁੱਕਾ ਅੰਦਰ ਰਖ ਕੇ ਪੀਣਾ ਸ਼ੁਰੂ ਕਰ ਦਿਤਾ। ਇਹ ਖਬਰ ਸੁਣਕੇ ਭਾਈ ਮਹਿਤਾਬ ਸਿੰਘ ਤੇ ਭਾਈ ਸੁੱਖਾ ਸਿੰਘ ਭੇਸ ਧਾਰਕੇ ਅੰਮ੍ਰਿਤਸਰ ਆਕੇ ਮੱਸਾ ਰੰਘੜ ਦਾ ਸਿਰ ਵਢ ਕੇ ਲੈ ਗਏ। ਉਸ ਸਮੇਂ ਵੀ ਸਿੰਘਾਂ ਨੇ ਅੰਮ੍ਰਿਤ ਸਰੋਵਰ ਦਾ ਇਸ਼ਨਾਨ ਕਰਨਾ ਨਾ

ਤਿਆਗਿਆ ।

ਸੰਨ ੧੭੪੫ ਵਿਚ ਜ਼ਕਰੀਆ ਖਾਂ ਦੀ ਮੌਤ ਪਿਛੋਂ ਅੰਮ੍ਰਿਤਸਰ ਨੂੰ ਬੜੀ ਪ੍ਰਸਿੱਧਤਾ ਮਿਲੀ। ਕਈ ਸਾਲ ਤਕ ਸਿਖ ਅੰਮ੍ਰਿਤਸਰ ਵਿਖੇ ਇਕਠੇ ਹੁੰਦੇ ਰਹੇ ਤੇ ਮੁਗਲਾਂ ਤੇ ਅਫਗਾਨਾਂ ਵਿਰੁਧ ਕਾਰਵਾਈ ਕਰਨ ਦੀਆਂ ਵਿਉਂਤਾਂ ਬਣਾਉਂਦੇ ਰਹੇ ।

ਸੰਨ ੧੭੫੭ ਵਿਚ ਅਫਗਾਨਾਂ ਨੇ ਸ਼ਹਿਰ ਨੂੰ ਲੁੱਟਿਆ ਤੇ ਪਵਿਤ੍ਰ ਅਸਥਾਨ ਢਾਹ ਦਿਤੇ । ਉਸ ਸਮੇਂ ਬਾਬਾ ਦੀਪ ਸਿੰਘ ਨੇ ਹਰਿਮੰਦਰ ਸਾਹਿਬ ਦੀ ਪਵਿੱਤ੍ਰਤਾ ਬਚਾਉਣ ਲਈ ਸੀਸ ਤਲੀ ਤੇ ਰਖਕੇ ਸ਼ਹੀਦ ਹੋ ਗਏ ।

ਸੰਨ ੧੭੬੨ ਵਿਚ ਵੱਡਾ ਘਲੂਘਾਰਾ ਹੋਇਆ ਜਿਸ ਵਿਚ ਅਹਿਮਦ ਸ਼ਾਹ ਅਬਦਾਲੀ ਨੇ ੩੦ ਹਜ਼ਾਰ ਸਿੰਘਾਂ ਸਿੰਘਣੀਆਂ ਨੂੰ ਬਚਿਆਂ ਸਮੇਤ ਘੇਰ ਕੇ ਕਤਲ ਕਰ ਦਿਤਾ । ਅੰਮ੍ਰਿਤਸਰ ਆਕੇ ਹਰਿਮੰਦਰ ਸਾਹਿਬ ਨੂੰ ਬਾਰੂਦ ਨਾਲ ਉਡਾ ਕੇ ਢਹਿ ਢੇਰੀ ਕਰ ਦਿਤਾ ਤੇ ਅੰਮ੍ਰਿਤ ਸਰੋਵਰ ਨੂੰ ਮਿੱਟੀ ਮਲਬੇ ਨਾਲ ਪੂਰ ਦਿਤਾ । ਏਨੀ ਕਰੜਾਈ ਹੁੰਦਿਆਂ ਵੀ ਸੰਨ ੧੭੬੩ ਵਿਚ ਖਾਲਸੇ ਨੇ ਦੀਵਾਲੀ ਦਾ ਤਿਉਹਾਰ ਅੰਮ੍ਰਿਤਸਰ ਵਿਖੇ ਮਨਾਇਆ ।

ਸੰਨ ੧੭੬੪ ਵਿਚ ਅਹਿਮਦ ਸ਼ਾਹ ਅਬਦਾਦੀ ਨੇ ਬੁੰਗਾ ਅਕਾਲ ਤਖਤ ਵਿਚ ਸਿੰਘਾਂ ਨੂੰ ਘੇਰਾ ਪਾ ਲਿਆ, ਪਰ ਸ੍ਰ: ਗੁਰਬਖਸ਼ ਸਿੰਘ ਜੀ ਆਪਣੇ ਜੱਥੇ ਸਮੇਤ ਵਾਰੀ ਵਾਰੀ ਸ਼ਹੀਦ ਹੋ ਗਏ ।

ਸੰਨ ੧੭੬੫ ਵਿਚ ਖਾਲਸਾ ਫੇਰ ਜੰਗਲਾਂ ਪਹਾੜਾਂ ਵਿੱਚੋਂ ਮੈਦਾਨ ਵਿਚ ਆਇਆ ਤੇ ਵੈਸਾਖੀ ਦੇ ਦਿਨ ਅੰਮ੍ਰਿਤਸਰ ਆਣ ਇਕੱਤ੍ਰ ਹੋਇਆ। ਹਰਿਮੰਦਰ ਸਾਹਿਬ ਦੀ ਉਸਾਰੀ ਕੀਤੀ ਗਈ, ਪੂਰੇ ਹੋਏ ਅੰਮ੍ਰਿਤ-ਸਰੋਵਰ ਨੂੰ ਸਾਫ ਕੀਤਾ ਗਿਆ । ਢੱਠੇ ਗੁਰਦਵਾਰੇ ਠੀਕ ਕਰਵਾਏ ਗਏ । ਅਰਦਾਸੀਏ ਤੇ ਧੂਪੀਏ ਨੀਯਤ ਕੀਤੇ ਗਏ । ਰਾਜ ਤੇ ਕਾਰੀਗਰ ਕੰਮ ਕਰਨ ਲਗ ਪਏ । ਇਸ ਤਰ੍ਹਾਂ ਸਿੰਘਾਂ ਨੇ ਨਿਡਰ ਹੋ ਕੇ ਪੂਰਾ ਇਕ ਮਹੀਨਾ ਦੀਵਾਲੀ ਮਨਾਈ ।

ਸ੍ਰ: ਜੱਸਾ ਸਿੰਘ ਆਹਲੂਵਾਲੀਏ ਦੀ ਜਥੇਦਾਰੀ ਹੇਠ ਖਾਲਸੇ ਨੇ ਬੜੀ ਸੂਰਮਗਤੀ ਵਿਖਾਈ। ਮਿਸਲਾਂ ਦੇ ਸਰਦਾਰਾਂ ਨੇ ਚੰਗੀਆਂ ਮੱਲਾਂ ਮਾਰੀਆਂ ਤੇ ਆਪਣੇ ਆਪਣੇ ਇਲਾਕੇ ਵਧਾ ਲਏ। ਸ੍ਰ: ਜੱਸਾ ਸਿੰਘ ਰਾਮਗੜ੍ਹੀਆ ਨੇ ਅੰਮ੍ਰਿਤਸਰ ਦੀ ਰਖਿਆ ਲਈ "ਰਾਮਗੜ੍ਹ" ਕਿਲ੍ਹਾ ਤਿਆਰ ਕਰਵਾਇਆ। ਅਕਾਲ ਤਖਤ ਸਾਹਿਬ ਮੁੜਕੇ ਉਸਾਰਿਆ ਗਿਆ। ਹਰਿਮੰਦਰ ਸਾਹਿਬ ਦੇ ਦੁਆਲੇ ਬੁੰਗੇ ਉਸਰਨੇ ਸ਼ੁਰੂ ਹੋ ਗਏ। ਸ਼ਹਿਰ ਵਿਚ ਕਈ ਕਟੜੇ ਤਿਆਰ ਹੋਏ। ਸ਼ਾਨਦਾਰ ਸ਼ਹਿਰ ਬਣ ਗਿਆ। ਹਿੰਦੂ ਸਿਖ ਅੰਮ੍ਰਿਤਸਰ ਦੇ ਵਸਨੀਕ ਬਣ ਗਏ। ਇਸ ਤਰ੍ਹਾਂ ਖਾਲਸੇ ਨੂੰ ਬੜੇ ਕਸ਼ਟਾਂ ਤੋਂ ਬਾਅਦ ਸ੍ਰੀ ਅੰਮ੍ਰਿਤਸਰ ਜੀ ਦੇ ਖੁਲ੍ਹੇ ਦਰਸ਼ਨ ਤੇ ਇਸ਼ਨਾਨ ਕਰਨੇ ਨਸੀਬ ਹੋਏ।

# ਸ਼ੇਰਿ ਪੰਜਾਬ ਦਾ ਸਮਾਂ

ਮਹਾਰਾਜਾ ਰਣਜੀਤ ਸਿੰਘ ਜੀ ਦੇ ਦਿਲ ਵਿਚ ਗੁਰੂ-ਨਗਰੀ ਅੰਮ੍ਰਿਤਸਰ ਨਾਲ ਡੂੰਘਾ ਪਿਆਰ, ਸਤਿਕਾਰ ਤੇ ਅਥਾਹ ਸ਼ਰਧਾ ਸੀ। ਸੰਨ ੧੮੦੨ ਵਿਚ ਜਦੋਂ ਉਹਨਾਂ ਨੇ ਅੰਮ੍ਰਿਤਸਰ ਨੂੰ ਸਿਖ ਰਾਜ ਵਿਚ ਸ਼ਾਮਲ ਕਰ ਲੈਣ ਦਾ ਫੈਸਲਾ ਕੀਤਾ, ਤਦ ਸ਼ਹਿਰ ਦੇ ਚੌਗਿਰਦੇ ਥੋੜੇ ਜਹੇ ਪਿੰਡਾਂ ਉਤੇ ਭੰਗੀ ਮਿਸਲ ਦੀ ਸਰਦਾਰਨੀ ਮਾਈ ਸੁੱਖਾਂ ਦਾ ਰਾਜ ਸੀ। ਮਹਾਰਾਜੇ ਦੀ ਫੌਜ ਆਈ ਵੇਖਕੇ ਮਾਈ ਸੁਖਾਂ ਨੇ ਸ਼ਹਿਰ ਦੇ ਦਰਵਾਜ਼ੇ ਬੰਦ ਕਰ ਦਿਤੇ ਅਤੇ ਭੰਗੀਆਂ ਵਾਲੀ ਤੋਪ-ਜ਼ਮਜ਼ਮਾ, ਸ਼ਹਿਰ ਦੀ ਕੰਧ ਉਤੇ ਚੜ੍ਹਾ ਕੇ ਬੀੜ ਦਿਤੀ, ਪਰ ਮਹਾਰਾਜਾ, ਹਰਿਮੰਦਰ ਸਾਹਿਬ ਦੇ ਨੁਕਸਾਨ ਹੋਣ ਦੇ ਡਰ ਕਾਰਨ ਲੜਨਾ ਨਹੀਂ ਸਨ ਚਾਹੁੰਦੇ। ਉਹਨਾਂ ਨੇ ਸ਼ਹਿਰ ਨੂੰ ਘੇਰਾ ਪਾ ਲਿਆ, ਪਰ ਵਾਰ ਕੋਈ ਨਾ ਕੀਤਾ। ਉਸ ਵੇਲੇ ਸ੍ਰੀ ਦਰਬਾਰ ਸਾਹਿਬ ਦੇ ਰਾਖੇ ਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਨਿਹੰਗ ਅਕਾਲੀ ਫੂਲਾ ਸਿੰਘ ਜੀ ਸਨ। ਉਹਨਾਂ ਨੂੰ ਇਸ ਲੜਾਈ ਦਾ ਪਤਾ ਲਗਾ ਤਾਂ ਉਹਨਾਂ ਨੂੰ ਬੜਾ ਦੁਖ ਹੋਇਆ ਕਿ ਇਸ ਤਰ੍ਹਾਂ ਪੰਥਕ-ਸ਼ਕਤੀ ਲੜਕੇ ਨਸ਼ਟ ਹੋ ਜਾਵੇਗੀ। ਅੰਤ ਸੁਲਾਹ ਸਫਾਈ ਨਾਲ ਸ਼ਹਿਰ ਤੇ ਮਹਾਰਾਜੇ ਦਾ ਕਬਜ਼ਾ ਹੋ ਗਿਆ ਜਿਸ ਵਿਚ ਅਕਾਲੀ ਜੀ ਦੀ ਸਿਆਣਪ ਨੇ ਬੜਾ ਕੰਮ ਕੀਤਾ।

ਸ਼ਹਿਰ ਵਿਚ ਦਾਖਲ ਹੁੰਦਿਆਂ ਹੀ ਮਹਾਰਾਜਾ ਸਾਹਿਬ ਸਿਧੇ ਦਰਬਾਰ ਸਾਹਿਬ ਮੱਥਾ ਟੇਕਣ ਗਏ, ਪ੍ਰਸ਼ਾਦ ਚੜ੍ਹਾਇਆ ਅਤੇ ਗੁਰੂ ਕੇ ਲੰਗਰ ਲਈ ਮਾਇਆ ਭੇਟਾ ਕੀਤੀ।

ਭਾਵੇਂ ਸਰਕਾਰ-ਇ-ਖਾਲਸਾ ਦੀ ਰਾਜਧਾਨੀ ਲਾਹੌਰ ਸਥਾਪਤ ਹੋ

ਚੁਕੀ ਸੀ ਪਰ ਮਹਾਰਾਜ਼ੇ ਨੇ ਧਾਰਮਿਕ ਤੇ ਆਤਮਕ ਤੌਰ ਤੇ ਦੂਜੀ ਰਾਜਧਾਨੀ ਅੰਮ੍ਰਿਤਸਰ ਨੂੰ ਬਣਾਇਆ ਸੀ ਤੇ ਆਪਣਾ ਸਾਰਾ ਧਿਆਨ ਅੰਮ੍ਰਿਤਸਰ ਸ਼ਹਿਰ ਤੇ ਉਸ ਵਿਚ ਸਥਾਪਤ ਕੀਤੇ ਹੋਏ ਹਰਿਮੰਦਰ ਸਾਹਿਬ ਦੀ ਸੇਵਾ ਵਲ ਕੇਂਦਰਤ ਕਰ ਦਿਤਾ ਸੀ।

ਮਹਾਰਾਜੇ ਨੇ ਸਭ ਤੋਂ ਪਹਿਲਾਂ ਅੰਮ੍ਰਿਤਸਰ ਦੀ ਸੁਰੱਖਿਆ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਤੇ 'ਗੋਬਿੰਦ ਗੜ੍ਹ' ਨਾਂ ਦਾ ਕਿਲ੍ਹਾ ਬਣਵਾਇਆ। ਫਿਰ ਉਸ ਦੇ ਚੁਫੇਰੇ ੧੨ ਦਰਵਾਜ਼ੇ ਤੇ ੨੪੦ ਬੁਰਜੀਆਂ ਬਣਵਾ ਕੇ ਅਜਿਹੀ ਫਸੀਲ ਤਿਆਰ ਕਰ ਦਿਤੀ ਜਿਸ ਦੀ ਹਰ ਬਾਹੀ ੨੫ ਫੁੱਟ ਚੌੜੀ ਸੀ। ਕਈ ਬਾਗ ਲਵਾਏ, ਪਰ ਸਭ ਤੋਂ ਵੱਡੇ ਬਾਗ ਦਾ ਨਾਮ ਉਹਨਾਂ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਂ ਤੇ 'ਰਾਮ ਬਾਗ ਰਖਿਆ, ਜਿਥੇ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਤੋਂ ਪਹਿਲਾਂ ਤੇ ਬਾਅਦ ਮਹਾਰਾਜਾ ਸਾਹਿਬ ਦੀ ਰਿਹਾਇਸ਼ ਹੁੰਦੀ ਸੀ। ਸ਼ਹਿਰ ਦੀ ਰੌਣਕ ਵਧਾਉਣ ਲਈ ਕਈ ਨਵੇਂ ਕਟੜੇ, ਬਾਜ਼ਾਰ ਤੇ ਬੁੰਗੇ ਬਣਵਾਏ। ਧਰਮ-ਪ੍ਰਚਾਰ ਲਈ ਡੇਰਿਆਂ ਧਰਮਸਾਲਾ ਤੇ ਅਖਾੜਿਆਂ ਨੂੰ ਉਤਸ਼ਾਹ ਦਿਤਾ। ਵਪਾਰ ਵਿਚ ਵੀ ਵਾਧਾ ਹੋਇਆ। ਇਸ ਤਰ੍ਹਾਂ ਦਿਨੋ ਦਿਨ ਨਗਰ ਦੀ ਰੌਣਕ ਵਧਣੀ ਸ਼ੁਰੂ ਹੋ ਗਈ ਸੀ।

ਸ਼ੇਰਿ ਪੰਜਾਬ ਜਿਵੇਂ ਜਿਵੇਂ ਇਲਾਕੇ ਜਿਤਦੇ ਗਏ ਤਿਵੇਂ ਤਿਵੇਂ ਉਹ ਪਾਵਨ ਨਗਰ ਨੂੰ ਸਜਾਉਣ, ਸੰਵਾਰਨ ਤੇ ਸ਼ਿੰਗਾਰਨ ਵਲ ਵਧੇਰੇ ਧਿਆਨ ਦੇਣ ਲੱਗ ਪਏ।

ਮਹਾਰਾਜੇ ਨੇ ਅੰਮ੍ਰਿਤਸਰ ਦੀ ਸ਼ਾਨ ਵਧਾਉਣ ਲਈ ਵਿਸਾਖੀ ਦਾ ਪੁਰਬ ਮਨਾਉਣ ਲਈ "ਸ਼ਾਹੀ ਦਰਬਾਰ" ਕਰਨ ਦਾ ਪ੍ਰਬੰਧ ਕਰਵਾਇਆ। ਅੰਮ੍ਰਿਤਸਰ ਦੀ ਚੌਗਿਰਦੇ ਵਾਲੀ ਕੰਧ ਨੂੰ ਠੀਕ ਕਰਵਾਇਆ। ਰਾਮ ਬਾਗ ਵਾਲੀ ਥਾਂ ਤੇ ਖੁਲ੍ਹਾ ਪੰਡਾਲ ਬਣਵਾਇਆ।

ਅੰਮ੍ਰਿਤਸਰ ਵਿਚ ਸ਼ੇਰਿ ਪੰਜਾਬ ਦਾ ਪਹਿਲਾ ਸ਼ਾਹੀ ਦਰਬਾਰ ਸੀ ਜੋ ਵੈਸਾਖੀ ਤੋਂ ਇਕ ਦਿਨ ਪਹਿਲਾਂ ਹੋਇਆ। ਪਹਿਲੀ ਵਾਰ ਨਵੀਂ ਵਰਦੀ ਤੇ ਨਵੇਂ ਹਥਿਆਰਾਂ ਨਾਲ ਸਿਖ ਫੌਜ ਨੇ ਪਰੇਡ ਕੀਤੀ। ਜਵਾਨਾਂ

ਦੀਆਂ ਖੇਡਾਂ ਵੇਖਕੇ ਅਤੇ ਫੌਜੀਆਂ ਦੀ ਪਰੇਡ ਤੋਂ ਖੁਸ਼ ਹੋ ਕੇ ਮਹਾਰਾਜੇ ਨੇ ਇਨਾਮ ਤੇ ਅਹੁਦੇ ਵੰਡੇ। ਇਸ ਤੋਂ ਬਿਨਾਂ ਵੱਡੇ ਸਰਦਾਰਾਂ ਤੇ ਛੋਟੇ ਰਾਜਿਆਂ ਨੂੰ ਜਾਗੀਰਾਂ ਦਿਤੀਆਂ। ਉਸ ਸਮੇਂ ਸ਼ਾਹੀ ਦਰਬਾਰ ਵਿਚ, ਮਹਾਰਾਜੇ ਦੇ ਸਲਾਹਕਾਰ, ਵਜ਼ੀਰ ਥਾਂ ਸਿਰ ਬੈਠੇ ਸਨ। ਸਿਖ ਰਾਜ ਦੇ ਸਰਦਾਰ, ਪਿੰਡਾਂ ਦੇ ਮੁਖੀਏ, ਮੰਦਰਾਂ ਦੇ ਪਾਂਡੇ, ਮਸੀਤਾਂ ਦੇ ਮੁੱਲਾਂ ਅਤੇ ਗੁਰਦੁਆਰਿਆਂ ਦੇ ਗ੍ਰੰਥੀ ਵੀ ਹਾਜ਼ਰ ਸਨ।

ਮਹਾਰਾਜੇ ਨੇ ਹਰਿਮੰਦਰ ਸਾਹਿਬ ਨੂੰ ਸੁਨਹਿਰੀ ਬਣਾਉਣ ਲਈ ਭਾਈ ਸੰਤ ਸਿੰਘ ਗਿਆਨੀ ਨੂੰ ਸੰਨ ੧੮੦੩ ਵਿਚ ਪੰਜ ਲੱਖ ਰੁਪੈ ਦਾ ਸੋਨਾ ਦਿਤਾ। ਜਿਸ ਨਾਲ ਦਰਸ਼ਨੀ ਦਰਵਾਜ਼ੇ ਦੀ ਜੋੜੀ, ਹਾਥੀ ਦੇ ਦੰਦ ਨਾਲ ਤਿਆਰ ਕਰਵਾਈ ਗਈ। ਦਰਬਾਰ ਸਾਹਿਬ ਦੇ ਉੱਤਲੇ ਜੰਗਲਿਆਂ ਨੂੰ ਸੁਨਹਿਰੀ ਬਣਵਾਇਆ ਗਿਆ। ਗਿਆਨੀ ਜੀ ਦੀ ਨਿਗਰਾਨੀ ਹੇਠ ਸਾਰਾ ਕੰਮ ਹੋਇਆ। ਲਕੜੀ ਦੇ ਕੰਮ ਲਈ ਚਨਿਓਟ ਜ਼ਿਲ੍ਹਾ ਗੁਜਰਾਤ(ਅਜ ਕਲ ਪਾਕਿਸਤਾਨ) ਵਿਚੋਂ ਮੰਨੇ ਪ੍ਰਮੰਨੇ ਕਾਰੀਗਰ ਤੇ ਪ੍ਰਸਿਧ ਮਿਸਤਰੀ ਮੰਗਵਾਏ ਗਏ ਜਿਨ੍ਹਾਂ ਨੇ ਸੋਨੇ ਦੇ, ਪਤਰੇ ਤੇ ਵਰਕ ਜੜ੍ਹਤ ਦੇ ਕੰਮ ਨੂੰ ਬੜੀ ਹੁਨਰਮੰਦੀ ਨਾਲ ਕੀਤਾ। ਉਸ ਤੋਂ ਬਿਨਾਂ ਹਰਿਮੰਦਰ ਸਾਹਿਬ ਦੇ ਅੰਦਰ ਦੀ ਨੱਕਾਸ਼ੀ ਦਾ ਕੰਮ ਵੀ ਕਰਵਾਇਆ ਗਿਆ, ਪਰ ਮਹਾਰਾਜੇ ਨੂੰ ਮੁਗਲਈ ਤਰੀਕੇ ਦੀ ਨਕਾਸ਼ੀ ਪਸੰਦ ਨਾ ਆਈ ਤਾਂ ਉਹਨਾਂ ਨੇ ਚਾਰ ਸਿੱਖ ਕਲਾਕਾਰ ਮੰਗਵਾਏ ਜੋ ਰਾਮਗੜ੍ਹੀਆ ਮਿਸਲ ਵਿਚੋਂ ਸਨ ਬਾਕੀ ਦੀ ਜੜਤਕਾਰੀ, ਟੁਕੜੀ ਤੇ ਨਕਾਸ਼ੀ ਦਾ ਕੰਮ ਉਹਨਾਂ ਨੇ ਕੀਤਾ ਜਿਸ ਤੇ ਮਹਾਰਾਜਾ ਸਾਹਿਬ ਬੜੇ ਖੁਸ਼ ਹੋਏ।

ਗਿਆਨੀ ਸੰਤ ਸਿੰਘ ਜੀ ਤੋਂ ਪਿਛੋਂ ਉਹਨਾਂ ਦੇ ਸਪੁੱਤਰ ਭਾਈ ਗੁਰਮੁਖ ਸਿੰਘ ਜੀ ਨੇ ਸੇਵਾ ਦਾ ਕੰਮ ਸੰਭਾਲਿਆ, ਉਹਦੇ ਸਮੇਂ ਮਹਾਰਾਜੇ ਨੇ ਸਾਢੇ ਪੰਜ ਲੱਖ ਰੁਪੈ ਦਾ ਖਰਚ ਕੀਤਾ। ਜਿਸ ਨਾਲ ਹਰਿਮੰਦਰ ਸਾਹਿਬ ਦੇ ਉਪਰਲੇ ਹਿਸੇ ਦੇ ਚਾਰੇ ਪਾਸੇ ਕਲਸ ਅਤੇ ਬਾਹਰਲੀਆਂ ਕੰਧਾਂ ਉਤੇ ਸੋਨੇ ਦੇ ਪੱਤਰੇ ਮੜ੍ਹੇ ਗਏ।

ਉਸ ਤੋਂ ਪਿਛੋਂ ਸ੍ਰ: ਲਹਿਣਾ ਸਿੰਘ ਮਜੀਠੀਏ ਨੇ ਦਸ ਹਜ਼ਾਰ ਤੇ

ਮਹਾਰਾਜੇ ਨੇ ਇਕੀ ਹਜ਼ਾਰ ਰੁਪੈ ਦਾ ਸੰਗਮਰਮਰ ਮੰਗਵਾ ਕੇ ਹਰਿਮੰਦਰ ਸਾਹਿਬ ਦੀ ਸਜਾਵਟ ਵਿਚ ਵਾਧਾ ਕੀਤਾ।

ਮਹਾਰਾਜਾ ਸਾਹਿਬ ਦੀਆਂ ਰਾਣੀਆਂ, ਸਪੁੱਤਰਾਂ ਅਤੇ ਕਈ ਸਰਦਾਰਾਂ ਨੇ ਵੀ ਸੇਵਾ ਵਿਚ ਹਿਸਾ ਪਾਇਆ।

ਹਰਿਮੰਦਰ ਸਾਹਿਬ ਦੀ ਸੁਨਹਿਰੀ ਸਜਾਵਟ, ਸੱਜ ਧੱਜ ਤੇ ਚਮਕ ਦਮਕ ਵੇਖਕੇ ਵਿਦੇਸ਼ੀ ਦਰਸ਼ਕਾਂ ਤੇ ਯਾਤਰੂਆਂ ਨੇ ਇਸਦਾ ਨਾਮ "ਗੋਲਡਨ ਟੈਂਪਲ" ਰਖ ਦਿਤਾ ਜਿਸ ਨੂੰ 'ਸਵਰਨ ਮੰਦਰ' ਵੀ ਕਿਹਾ ਜਾਂਦਾ ਹੈ।

ਬਾਬਾ ਅਟੱਲ ਸਾਹਿਬ ਦੀ ਇਮਾਰਤ ਦੀ ਸ਼ਾਨਦਾਰ ਤੇ ਪ੍ਰਭਾਵ-ਸ਼ਾਲੀ ਉਸਾਰੀ ਵੀ ਮਹਾਰਾਜੇ ਨੇ ਕਰਵਾਈ।

ਸੰਨ ੧੮੦੯ ਵਿਚ ਮਹਾਰਾਜੇ ਨੇ ਹਰਿਮੰਦਰ ਦੀ ਛੱਤ ਉਤੇ ਖੜਵੀਆਂ ਇੱਟਾਂ ਲਗਵਾਈਆਂ ਫੇਰ ਸ਼ੇਰਿ ਪੰਜਾਬ ਤੇ ਉਹਦੀ ਸੱਸ ਸਦਾ ਕੌਰ ਨੇ ਛੇ ਲੱਖ ਇਕਤਾਲੀ ਹਜ਼ਾਰ ਇਕ ਸੌ ਇਕ ਰੁਪੈ ਹਰਿਮੰਦਰ ਸਾਹਿਬ ਦੀ ਸਜਾਵਟ ਵਾਸਤੇ ਖਰਚ ਕੀਤੇ। ਇਸ ਤੋਂ ਬਿਨਾਂ ਮਹਾਰਾਜੇ ਨੇ ਸਤਾਰਾਂ ਲੱਖ ਪੰਜਾਹ ਹਜ਼ਾਰ ਦੀ ਜਾਗੀਰ ਵੀ ਸ੍ਰੀ ਹਰਿਮੰਦਰ ਸਾਹਿਬ ਦੇ ਨਾਮ ਲਵਾਈ।

ਅੰਗਰੇਜ਼ੀ ਸਰਕਾਰ ਵਿਚ ਤੇ ਮਹਾਰਾਜੇ ਵਿਚ ਹੋਈ ਅੰਮ੍ਰਿਤਸਰ ਦੀ ਸੰਧੀ ਤੇ ਦਸਤਖਤ ਕੀਤੇ ਗਏ ਜਿਸ ਅਨੁਸਾਰ ਸਤਲੁਜ ਤੋਂ ਦੱਖਣ ਵਲ ਦੇ ਸਾਰੇ ਇਲਾਕੇ ਮਹਾਰਾਜੇ ਦੇ ਪਰਵਾਨ ਕੀਤੇ ਗਏ। ਇਹ ਸੰਧੀ ੧੮੪੫ ਤਕ ਕਾਇਮ ਰਹੀ।

ਸੰਨ ੧੮੨੭ ਵਿਚ ਅੰਗਰੇਜ਼ੀ ਮਿਸ਼ਨ ਅੰਮ੍ਰਿਤਸਰ ਆਇਆ। ਮਹਾਰਾਜੇ ਨੇ ਉਹਦਾ ਸੁਆਗਤ ਕੀਤਾ। ਗਵਰਨਰ ਜਨਰਲ ਵਲੋਂ ਮਹਾਰਾਜੇ ਨੂੰ ਕਈ ਸੁਗਾਤਾਂ ਭੇਟਾ ਕੀਤੀਆਂ ਗਈਆਂ।

ਸੰਨ ੧੮੩੪ ਤਕ ਹਰਿਮੰਦਰ ਸਾਹਿਬ ਦੀਆਂ ਕੰਧਾਂ ਉਤੇ ਸੰਗਮਰਮਰ ਲਗ ਚੁਕਾ ਸੀ।

ਸ੍ਰੀ ਹਰਿਮੰਦਰ ਸਾਹਿਬ ਵਿਚ ਦਾਖਲ ਹੋਣ ਤੋਂ ਪਹਿਲਾਂ ਦਰਵਾਜ਼ੇ

ਉਤੇ ਸੁਨਹਿਰੀ ਪੱਤਰੇ ਉਤੇ ਉਕਰੀ ਹੋਈ ਲਿਖਤ ਮਹਾਰਾਜੇ ਦੀ ਸੇਵਾ ਦੇ ਨਾਲ ਉਹਨਾਂ ਦੀ ਨਿਰਮਾਣਤਾ ਵੀ ਦਸਦੀ ਹੈ।

ਮਹਾਰਾਜੇ ਦੀ, ਹਰਿਮੰਦਰ ਸਾਹਿਬ ਪ੍ਰਤੀ ਸ਼ਰਧਾ ਇਸ ਗਲੋਂ ਵੀ ਜ਼ਾਹਰ ਹੁੰਦੀ ਹੈ ਕਿ ਜਦੋਂ ਵੀ ਉਹਨਾਂ ਨੂੰ ਕੀਮਤੀ ਤੁਹਫੇ ਮਿਲੇ, ਉਹਨਾਂ ਨੇ ਕਈ ਕੀਮਤੀ ਸੁਗਾਤਾਂ ਹਰਿਮੰਦਰ ਸਾਹਿਬ ਭੇਜ ਦਿਤੀਆਂ।

ਸੰਨ ੧੮੨੬ ਵਿਚ ਹੈਦਰਾਬਾਦ ਦੱਖਣ ਦੇ ਨਵਾਬ ਨੇ ਬਹੁਮੁੱਲੀ ਹੀਰਿਆਂ ਪੰਨਿਆਂ ਜੜਤ ਵਾਲੀ ਮਖਮਲੀ ਚਾਨਣੀ (ਸ਼ਾਮਿਆਨਾ) ਮਹਾਰਾਜੇ ਨੂੰ ਤੁਹਫੇ ਵਜੋਂ ਭੇਜੀ। ਜਿਸ ਵੇਲੇ ਚਾਨਣੀ ਤਾਣੀ ਗਈ ਤਾਂ ਮਹਾਰਾਜਾ ਦਰਸ਼ਨ ਕਰਕੇ ਬੜੇ ਖੁਸ਼ ਹੋਏ। ਉਹਨਾਂ ਉਸੇ ਵੇਲੇ ਹੁਕਮ ਦਿਤਾ—"ਇਹ ਚਾਨਣੀ ਉਤਾਰ ਲਵੋ। ਇਹ ਚਾਨਣੀ ਪਾਤਸ਼ਾਹਾਂ ਦੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਬਾਰ ਵਿਚ ਹੀ ਸ਼ੋਭਾ ਦੇਣ ਵਾਲੀ ਹੈ। ਮੈਂ ਇਸ ਹੇਠਾਂ ਬਹਿਣ ਦੇ ਲਾਇਕ ਨਹੀਂ।" ਉਸੇ ਵੇਲੇ ਚਾਨਣੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਭੇਜ ਦਿਤੀ ਗਈ। ਜੋ ਦੀਵਾਲੀ, ਵੈਸਾਖੀ ਤੇ ਗੁਰਪੁਰਬਾਂ ਸਮੇਂ ਹਰਿਮੰਦਰ ਸਾਹਿਬ ਵਿਚ ਲਾਈ (ਤਾਣੀ) ਜਾਂਦੀ ਸੀ ਤੇ ਬਾਅਦ ਵਿਚ ਤੋਸ਼ੇਖਾਨੇ ਵਿਚ ਰਖ ਦਿਤੀ ਜਾਂਦੀ ਸੀ।*

ਇਤਿਹਾਸ ਦਸਦਾ ਹੈ ਕਿ ਸ਼ੇਰਿ ਪੰਜਾਬ ਦੇ ਪੋਤਰੇ ਕੰਵਰ ਨੌਨਿਹਾਲ ਸਿੰਘ ਦੇ ਵਿਆਹ ਤੇ ਆਪ ਪਹਿਲਾਂ ਅੰਮ੍ਰਿਤਸਰ ਆਏ, ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖਤ ਸਾਹਿਬ ਮੱਥਾ ਟੇਕਣ ਤੋਂ ਬਾਅਦ ਜੰਞ ਅਟਾਰੀ ਨੂੰ ਤੁਰੀ ਸੀ। ਕੰਵਰ ਦੇ ਸਿਰ ਤੇ ਬੰਨ੍ਹਣ ਲਈ ਸੁਚੇ ਹੀਰੇ ਮੋਤੀਆਂ ਨਾਲ ਜੜਿਆ ਹੋਇਆ ਇਕ ਸੁੰਦਰ ਸਿਹਰਾ ਤਿਆਰ ਕਰਵਾਇਆ ਗਿਆ ਸੀ। ਮਹਾਰਾਜੇ ਨੂੰ ਉਹ ਸਿਹਰਾ ਏਨਾ ਚੰਗਾ ਲੱਗਾ

---

*੬ ਜੂਨ ੧੯੮੪ ਨੂੰ ਇਹ ਚਾਨਣੀ ਸ੍ਰੀ ਦਰਬਾਰ ਸਾਹਿਬ ਤੇ ਫੌਜੀ ਐਕਸ਼ਨ ਸਮੇਂ ਸੜ ਗਈ ਸੀ, ਜਿਸਦੀ ਰਾਖ ਇਕ ਬੋਰੀ ਵਿਚ ਪਾ ਕੇ ਰੱਖ ਦਿਤੀ ਗਈ।

ਕਿ ਉਹਨਾਂ ਨੇ ਉਹ ਸਿਹਰਾ ਹਰਿਮੰਦਰ ਸਾਹਿਬ ਭੇਜ ਦਿਤਾ।

ਇਕ ਵਾਰ ਮਹਾਰਾਜੇ ਨੇ ਕੀਮਤੀ ਲਾਲਾਂ, ਪੰਨਿਆਂ ਨਾਲ ਜੜੀ ਹੋਈ ਕਿਰਪਾਨ ਦਰਬਾਰ ਸਾਹਿਬ ਆਕੇ ਭੇਟ ਕੀਤੀ ਸੀ।

ਓਦੋਂ ਸ਼ੇਰਿ ਪੰਜਾਬ ਦਾ ਝੰਡਾ ਜਮਨਾ ਤੋਂ ਲੈ ਕੇ ਜਮਰੋਦ ਤਕ ਝੂਲ ਰਿਹਾ ਸੀ। ਉਸ ਸਮੇਂ ਸ੍ਰੀ ਅਕਾਲ ਤਖਤ ਦੇ ਜਥੇਦਾਰ ਫੂਲਾ ਸਿੰਘ ਜੀ ਅਕਾਲੀ ਨ ਮਹਾਰਾਜੇ ਨੂੰ ਕਿਸੇ ਦੋਸ਼ ਕਾਰਨ ਤਨਖਾਹੀਆ ਕਰਾਰ ਦੇ ਦਿਤਾ। ਮਹਾਰਾਜੇ ਨੇ ਜਥੇਦਾਰ ਵਲੋਂ ਮਿਲੀ ਸਜ਼ਾ ਪ੍ਰਵਾਨ ਕੀਤੀ ਅਤੇ ਸਿਖੀ ਦੀ ਪੁਰਾਤਨ ਮਰਿਯਾਦਾ ਨੂੰ ਕਾਇਮ ਰਖਣ ਵਿਚ ਆਪਣੀ ਪੂਰਨ ਸ਼ਰਧਾ ਵਿਖਾਈ।

ਮਹਾਰਾਜੇ ਨੇ ਸੰਗਲ ਵਾਲਾ ਅਖਾੜਾ ਤੇ ਬ੍ਰਹਮ ਬੂਟਾ ਅਖਾੜਾ ਨੂੰ ਹਰਿਮੰਦਰ ਸਾਹਿਬ ਦੀ ਸੇਵਾ ਸੰਭਾਲ ਅਤੇ ਧਰਮ ਪ੍ਰਚਾਰ ਲਈ ਬਹੁਤ ਵੱਡੀਆਂ ਜਾਗੀਰਾਂ ਦਿਤੀਆਂ ਸਨ।

ਦਸਦੇ ਨੇ ਕਿ ਉਸ ਸਮੇਂ ਅੰਮ੍ਰਿਤਸਰ ਦੀ ਵਿਉਪਾਰ ਦੀ ਮੰਡੀ ਮੁਗਲ ਰਾਜਧਾਨੀ ਨਾਲੋਂ ਵੀ ਅਗੇ ਲੰਘ ਗਈ ਸੀ। ਪੰਜਾਬ ਵਿਚ ਸਭ ਤੋਂ ਵਡਾ ਤੇ ਧਨਾਢ ਸ਼ਹਿਰ ਅੰਮ੍ਰਿਤਸਰ ਮੰਨਿਆ ਜਾਂਦਾ ਸੀ। ਵਡੇ ਵਡੇ ਵਪਾਰੀਆਂ ਨੇ ਏਤੇ ਵਸੋਂ ਕੀਤੀ ਹੋਈ ਸੀ। ਹਰ ਬਾਜ਼ਾਰ ਵਿਚ ਵਧੀਆ ਤੋਂ ਵਧੀਆ ਸਾਮਾਨ ਮਿਲਦਾ ਸੀ ਤੇ ਹਰ ਵੇਲੇ ਰੌਣਕ ਲੱਗੀ ਰਹਿੰਦੀ ਸੀ।

ਮਹਾਰਾਜਾ ਸਾਹਿਬ ਸੰਨ ੧੮੩੪ ਵਿਚ ਬੀਮਾਰ ਹੋ ਗਏ। ਗੁਰੂ ਰਾਮਦਾਸ ਜੀ ਦੇ ਦਰਬਾਰ ਵਿਚ ਅਰੋਗਤਾ ਲਈ ਅਰਦਾਸ ਹੋਈ। ਮਹਾਰਾਜਾ ਸਾਹਿਬ ਰਾਜ਼ੀ ਹੋਣੇ ਤੇ ਦਰਬਾਰ ਸਾਹਿਬ ਵਿਚ ਹਾਜ਼ਰ ਹੋ ਕੇ ਸਿਹਤ ਠੀਕ ਹੋਣ ਦੀ ਖੁਸ਼ੀ ਵਿਚ ਇਕ ਹਜ਼ਾਰ ਪੰਜ ਸੌ ਰੁਪੈ ਸ੍ਰੀ ਹਰਿਮੰਦਰ ਸਾਹਿਬ ਅਤੇ ਇਕ ਹਜ਼ਾਰ ਰੁਪੈ ਸ੍ਰੀ ਅਕਾਲ ਤਖਤ ਸਾਹਿਬ ਚੜ੍ਹਾਏ।

ਸੰਨ ੧੮੩੮ ਵਿਚ ਭਾਰਤ ਦਾ ਗਵਰਨਰ ਜਨਰਲ, ਲਾਰਡ ਔਕਲੈਂਡ ਦੀ ਮਹਾਰਾਜੇ ਨਾਲ ਅੰਮ੍ਰਿਤਸਰ ਵਿਖੇ ਮੁਲਾਕਾਤ ਹੋਈ।

ਅੱਠ ਦਿਨ ਗਵਰਨਰ ਜਨਰਲ ਨੂੰ ਰਾਮਬਾਗ ਵਿਚ 'ਕੋਠਾ ਦੁਸਹਿਰਾ' ਵਿਚ ਠਹਿਰਾਇਆ ਗਿਆ। ਗਵਰਨਰ ਜਨਰਲ ਦੇ ਸੁਆਗਤ ਤੇ ਮਾਣ ਸਤਿਕਾਰ ਵਜੋਂ ਖੁਸ਼ੀ ਨਾਲ ਤਿੰਨ ਵਾਰ ਇੱਕੀ ਇੱਕੀ ਤੋਪਾਂ ਦੀ ਸਲਾਮੀ ਦਿਤੀ ਗਈ। ਸਾਰਾ ਸ਼ਹਿਰ ਸਜਾਇਆ ਗਿਆ। ਦੀਪਮਾਲਾ ਤੇ ਆਤਿਸ਼-ਬਾਜ਼ੀ ਦਾ ਪ੍ਰਬੰਧ ਕੀਤਾ ਗਿਆ। ਗਵਰਨਰ ਜਨਰਲ ਤੇ ਉਸਦੀ ਭੈਣ ਮਿਸ ਐਮਲੀ ਈਡਨ ਨੂੰ ਹਾਥੀ ਤੇ ਬਿਠਾਕੇ ਜਲੂਸ ਕਢਿਆ ਗਿਆ। ਜਲੂਸ ਕਟੜਾ ਖਜ਼ਾਨਾ ਵਿਚੋਂ ਸ਼ਹਿਰ ਵਿਚ ਦਾਖ਼ਲ ਹੋਇਆ ਤੇ ਬਾਜ਼ਾਰਾਂ ਵਿਚੋਂ ਦੀ ਹੁੰਦਾ ਹੋਇਆ ਕਰਮੋ ਡਿਓੜੀ ਪੁਜਾ। ਕਰਮੋ ਡਿਓੜੀ ਨੀਵੀਂ ਸੀ ਇਸ ਲਈ ਇਕ ਕੰਧ ਢਾਹ ਕੇ ਗਵਰਨਰ ਜਨਰਲ ਦਾ ਹਾਥੀ ਲੰਘਾਇਆ ਗਿਆ। ਕੁਝ ਦਰੱਖਤ ਵੀ ਕੱਟਣੇ ਪਏ। ਇਸ ਤਰ੍ਹਾਂ ਜਲੂਸ ਨੂੰ ਦਰਬਾਰ ਸਾਹਿਬ ਪੁਚਾਇਆ ਗਿਆ।

ਮਾਰਚ ੧੮੩੯ ਵਿਚ ਮਹਾਰਾਜੇ ਨੇ ਆਪਣੀ ਸਿਹਤ ਵਾਸਤੇ ਸ੍ਰੀ ਹਰਿਮੰਦਰ ਸਾਹਿਬ ਆ ਕੇ ਮੱਥਾ ਟੇਕਿਆ, ਸੱਤ ਸੌ ਪੰਜਾਹ ਰੁਪੈ ਭੇਟਾ ਚੜ੍ਹਾਏ ਤੇ ਅਰਦਾਸ ਕੀਤੀ। ਚੌਹ ਪੰਜਾਂ ਦਿਨਾਂ ਵਿਚ ਮਹਾਰਾਜਾ ਸਾਹਿਬ ਠੀਕ ਹੋ ਗਏ ਤਾਂ ਉਹ ਦੋ ਦਿਨ ਹਰਿਮੰਦਰ ਸਾਹਿਬ ਆ ਕੇ ਡੰਡਉਤ ਕਰ ਕੇ ਅਰਦਾਸਾਂ ਕਰਦੇ ਰਹੇ, ਤੇ ਅੰਮ੍ਰਿਤਸਰ ਵਿਚ ਹੀ ਟਿਕੇ ਰਹੇ। ਦਸਾਂ-ਬਾਰਾਂ ਦਿਨਾਂ ਬਾਅਦ ਮਹਾਰਾਜਾ ਸਾਹਿਬ ਦਰਬਾਰ ਸਾਹਿਬ ਪੁਜੇ, ਮੱਥਾ ਟੇਕਿਆ ਤੇ ਕੜਾਹ ਪ੍ਰਸ਼ਾਦ ਕਰਵਾਇਆ ਤੇ ਪੰਜ ਸੌ ਪੰਝੀ ਰੁਪੈ ਭੇਟ ਕੀਤੇ। ਇਹ ਮਹਾਰਾਜਾ ਸਾਹਿਬ ਦੀ ਅੰਮ੍ਰਿਤਸਰ ਦੀ ਅੰਤਮ ਯਾਤਰਾ ਸੀ। ਮਹਾਰਾਜਾ ਸਾਹਿਬ ਅੰਮ੍ਰਿਤਸਰ ਵਿਚ ਰਾਮਬਾਗ ਵਿਚ ਠਹਿਰਦੇ ਹੁੰਦੇ ਸਨ।

ਆਖਰ ਸੰਨ ੧੮੩੯ ਨੂੰ ੨੭ ਜੂਨ ਵਾਲੇ ਦਿਨ ੫੯ ਸਾਲ ਦੀ ਸਫਲ ਜੀਵਨ ਯਾਤਰਾ ਕਰਕੇ, ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਸਦਾ ਲਈ ਪੰਜਾਬ ਨੂੰ ਛੱਡ ਗਏ।

# ਅੰਗਰੇਜ਼ੀ ਰਾਜ ਦਾ ਸਮਾਂ

ਮਹਾਰਾਜਾ ਰਣਜੀਤ ਸਿੰਘ ਦੇ ਉਤਰ ਅਧਿਕਾਰੀ, ਰਾਜਾ ਧਿਆਨ ਸਿੰਘ ਦੀਆਂ ਮੰਦ-ਚਾਲਾਂ ਅਤੇ ਅੰਗਰੇਜ਼ ਦੀ ਕੁਟਿਲ-ਨੀਤੀ ਨੂੰ ਨਾ ਸਮਝ ਸਕੇ ਤੇ ਆਪਸੀ ਫੁਟ ਕਾਰਨ ਆਪਣਾ ਰਾਜ ਭਾਗ ਖੁਹਾ ਬੈਠੇ। ਅੰਤ ਸੰਨ ੧੮੪੯ ਵਿਚ ਪੰਜਾਬ ਅੰਗਰੇਜ਼ੀ-ਰਾਜ ਵਿਚ ਸ਼ਾਮਲ ਕਰ ਲਿਆ ਗਿਆ।

ਆਪਣੇ ਰਾਜ ਦੀਆਂ ਜੜ੍ਹਾਂ ਪੱਕੀਆਂ ਕਰਨ ਲਈ ਅੰਗਰੇਜ਼ਾਂ ਨੇ ਪੰਜਾਬ ਤੇ ਕਬਜ਼ਾ ਕਰਦਿਆਂ ਹੀ ਪੰਜਾਬ ਦੇ ਕੇਂਦਰੀ ਅਸਥਾਨਾਂ ਤੇ ਖਾਸ ਕਰਕੇ ਮਾਝੇ ਵਿਚ ਈਸਾਈ ਮੱਤ ਦੇ ਅੱਡੇ (ਮਿਸ਼ਨ) ਕਾਇਮ ਕਰਨੇ ਸ਼ੁਰੂ ਕਰ ਦਿਤੇ। ਉਹਨਾਂ ਦੇ ਜ਼ੋਰਦਾਰ ਪ੍ਰਚਾਰ ਤੋਂ ਪ੍ਰਭਾਵਤ ਹੋਕੇ ਮਿਸ਼ਨ ਸਕੂਲ ਅੰਮ੍ਰਿਤਸਰ ਦੇ ਚਾਰ ਸਿੱਖ ਵਿਦਿਆਰਥੀ ਸੰਨ ੧੮੭੩ ਵਿਚ ਈਸਾਈ ਬਣਨ ਲਈ ਤਿਆਰ ਹੋ ਗਏ। ਸਿਖ ਮੁਖੀਆਂ ਨੇ ਉਹਨਾਂ ਨੂੰ ਸਮਝਾ ਬੁਝਾ ਕੇ ਈਸਾਈ ਹੋਣੋਂ ਰੋਕਿਆ।

ਉਹਨੀਂ ਦਿਨੀਂ ਇਕ ਪੰਡਤ ਸ਼ਰਧਾ ਰਾਮ ਫਲੌਰੀ ਨੇ ਗੁਰੂ ਕੇ ਬਾਗ ਅੰਮ੍ਰਿਤਸਰ ਵਿਚ ਕਥਾ ਕਰਦਿਆਂ ਗੁਰੂ ਸਾਹਿਬ ਦੀ ਸ਼ਾਨ ਵਿਰੁਧ ਕੁਝ ਅਯੋਗ ਬਚਨ ਕਹੇ। ਸਿੱਖ ਦੁਖੀ ਹੋਕੇ ਭੜਕ ਉਠੇ। ਉਹਨਾਂ ਨੇ **ਸਿੱਖੀ ਵਿਰਸੇ ਦੀ ਸੰਭਾਲ** ਲਈ ਅੰਮ੍ਰਿਤਸਰ ਵਿਚ ਸ੍ਰ: ਠਾਕਰ ਸਿੰਘ ਸੰਧਾਵਾਲੀਏ ਦੀ ਪ੍ਰਧਾਨਗੀ ਹੇਠ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੀ ਸਥਾਪਨਾ ਕੀਤੀ। ਉਸ ਸਭਾ ਨੇ ਸਿੱਖਾਂ ਵਿਚੋਂ ਕੁਰੀਤੀਆਂ ਦੂਰ ਕੀਤੀਆਂ ਤੇ ਧਾਰਮਿਕ ਜਾਗ੍ਰਤੀ ਪੈਦਾ ਕੀਤੀ।

ਸੰਨ ੧੮੮੦ ਵਿਚ ਖਾਲਸਾ ਦੀਵਾਨ ਦੀ ਸਥਾਪਨਾ ਹੋਈ ਪਰ ਆਪਸੀ ਮਤ-ਭੇਦ ਕਾਰਨ ਬਹੁਤੀ ਸਫਲਤਾ ਨਾ ਹੋ ਸਕੀ। ਅੰਤ

ਵਿਦਿਅਕ-ਉੱਨਤੀ ਦੇ ਚਾਹਵਾਨਾਂ ਨੇ ਸੰਨ ੧੮੯੨ ਵਿਚ ਖਾਲਸਾ ਕਾਲਜ ਬਣਾਉਣ ਦੀ ਲੋੜ ਮਹਿਸੂਸ ਕੀਤੀ ਤੇ ਸੰਨ ੧੮੯੩ ਵਿਚ ਅੰਮ੍ਰਿਤਸਰ ਵਿਚ ਖਾਲਸਾ ਕਾਲਜ ਦੀ ਨੀਂਹ ਰੱਖ ਦਿਤੀ।

ਸੰਨ ੧੯੦੨ ਵਿਚ ਅੰਮ੍ਰਿਤਸਰ ਦੇ ਚੋਣਵੇਂ ਸਿਖਾਂ ਨੇ ਇਕੱਤ੍ਰਤਾ ਕਰਕੇ ਚੀਫ ਖਾਲਸਾ ਦੀਵਾਨ ਦੀ ਸੰਸਥਾ ਕਾਇਮ ਕੀਤੀ ਜਿਸਨੇ ਵਿਦਿਅਕ ਉੱਨਤੀ ਲਈ ਕਾਨਫਰੰਸਾਂ ਕਰਨੀਆਂ ਸ਼ੁਰੂ ਕਰ ਦਿਤੀਆਂ।

ਸੰਨ ੧੯੦੪ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਦੀ ਮਹਾਨ ਇਮਾਰਤ ਤਿਆਰ ਹੋਈ।

ਸੰਨ ੧੯੦੫ ਵਿਚ ਖਾਲਸਾ ਗਰਲਜ਼ ਸਕੂਲ ਖੋਲ੍ਹਿਆ ਗਿਆ।

ਇਸ ਤਰ੍ਹਾਂ ਇਕ ਪਾਸੇ ਤਾਂ ਸਿਖ ਧਰਮ ਦਾ ਪ੍ਰਚਾਰ ਹੁੰਦਾ ਰਿਹਾ ਪਰ ਦੂਸਰੇ ਪਾਸੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਨਨਕਾਣਾ ਸਾਹਿਬ ਤੇ ਪੰਜਾਬ ਦੇ ਹੋਰ ਗੁਰਦੁਆਰੇ ਮਹੰਤਾਂ ਦੇ ਕਬਜ਼ੇ ਵਿਚ ਆ ਗਏ। ਉਹ ਗੁਰਮਤਿ ਤੋਂ ਕੋਹਾਂ ਦੂਰ ਸਨ ਤੇ ਬੜੇ ਐਸ਼-ਪ੍ਰੱਸਤ ਸਨ। ਉਹਨਾਂ ਨੇ ਗੁਰੂ ਘਰ ਨੂੰ ਆਪਣੀ ਨਿੱਜੀ ਜਾਇਦਾਦ ਸਮਝ ਛਡਿਆ ਸੀ।

ਅੰਗਰੇਜ਼ੀ ਰਾਜ ਹੋਣ ਕਰਕੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਪ੍ਰਬੰਧ ਸਰਕਾਰੀ ਸਰਬਰਾਹ ਦੇ ਹੱਥਾਂ ਵਿਚ ਸੀ।

ਸੰਨ ੧੯੧੯ ਦੀ ਵੈਸਾਖੀ ਤੇ ਜਲਿਆਂ ਵਾਲੇ ਬਾਗ ਅੰਮ੍ਰਿਤਸਰ ਵਿਚ ਜਨਰਲ ਡਾਇਰ ਨੇ ਛੇ ਹਜ਼ਾਰ ਦੇ ਇਕੱਠ ਉਤੇ ੧੦੫੦ ਗੋਲੀਆਂ ਚਲਵਾਈਆਂ। ਸਾਰੇ ਭਾਰਤ ਖਾਸ ਕਰਕੇ ਪੰਜਾਬ ਵਿਚ ਰੋਸ ਮਨਾਇਆ ਜਾ ਰਿਹਾ ਸੀ ਪਰ ਸ੍ਰੀ ਅਕਾਲ ਤਖਤ ਦੇ ਸਰਬਰਾਹੇ ਨੇ ਸਰ ਮਾਈਕਲ ਓਡਵਾਇਰ ਨੂੰ ਸਿਰੋਪਾ ਦੇ ਕੇ ਸਨਮਾਨਿਆ। ਜਿਸ ਕਰਕੇ ਸਿਖ ਮੁਖੀਆਂ ਨੂੰ ਬੜਾ ਦੁਖ ਹੋਇਆ।

ਸੰਨ ੧੯੨੦ ਵਿਚ ਦੇਸ਼ ਦੀ ਆਜ਼ਾਦੀ ਦੀ ਲਹਿਰ ਤੇਜ਼ ਹੋਣ ਕਾਰਨ ਪੰਥ ਵਿਚ ਗੁਰਦੁਆਰਾ ਪ੍ਰਬੰਧ ਭਾਵ ਅਕਾਲੀ ਲਹਿਰ ਜ਼ੋਰ ਫੜ ਗਈ। ਸਿਖ ਮੁਖੀਆਂ ਨੇ ਪ੍ਰਕਰਮਾਂ ਵਿਚ ਥਾਂ ਥਾਂ ਤੇ ਰਖੀਆਂ ਹੋਈਆਂ

ਹਿੰਦੂ ਧਰਮ ਦੀਆਂ ਮੂਰਤੀਆਂ ਨੂੰ ਪ੍ਰਕਰਮਾਂ ਵਿਚੋਂ ਬੜੇ ਜ਼ੋਰ ਨਾਲ ਬਾਹਰ ਕਢਿਆ।

ਉਹਨਾਂ ਦਿਨਾਂ ਵਿਚ ਹੀ ਸ੍ਰੀ ਪ੍ਰੀਤਮ ਦਾਸ ਤੇ ਸ੍ਰੀ ਸੰਤੋਖ ਦਾਸ ਉਦਾਸੀਆਂ ਨੇ ਬਾਰੀ ਦੁਆਬ ਨਹਿਰ ਵਿਚੋਂ ਪਾਣੀ ਹੰਸਲੀ ਰਾਹੀਂ ਅੰਮ੍ਰਿਤ ਸਰੋਵਰ ਵਿਚ ਲਿਆਉਣ ਦਾ ਪ੍ਰਬੰਧ ਕੀਤਾ।

ਓਦੋਂ ਹੀ ਕੁਝ ਅਖਾਉਤੀ ਅਛੂਤ ਜਾਤਾਂ ਦੇ ਲੋਕ ਸਿੰਘ ਸਜੇ ਸਨ ਪਰ ਉਹਨਾਂ ਦਾ ਹਰਿਮੰਦਰ ਸਾਹਿਬ ਵਾਸਤੇ ਲਿਆਂਦਾ ਕੜਾਹ ਪ੍ਰਸ਼ਾਦ ਮਹੰਤ (ਪੁਜਾਰੀ) ਪ੍ਰਵਾਨ ਨਹੀਂ ਸਨ ਕਰਦੇ। ਉਹ ਅੜੇ ਹੋਏ ਸਨ, ਪਰ ਸਿੰਘ ਸਭਾ ਦੀਵਾਨ ਦੇ ਮੁਖੀਆਂ ਅਤੇ ਸਿੰਘ ਸਭੀਆਂ ਨੇ ਜ਼ੋਰ ਪਾਕੇ ਉਹਨਾਂ ਦੀ ਅੜੀ ਭੰਨ ਦਿਤੀ। ਓਦੋਂ ਕੜਾਹ ਪ੍ਰਸ਼ਾਦ ਲੈ ਕੇ ਉਹ ਸਿੰਘ ਸ੍ਰੀ ਅਕਾਲ ਤਖਤ ਗਏ ਤਾਂ ਪੁਜਾਰੀ ਅਕਾਲ ਤਖਤ ਛੱਡ ਕੇ ਨੱਸ ਗਏ। ਸਿੰਘਾਂ ਨੇ ਅਕਾਲ ਤਖਤ ਤੇ ਕਬਜ਼ਾ ਕਰ ਲਿਆ ਤੇ ੨੫ ਸਿੰਘਾਂ ਦੇ ਜਥੇ ਨੂੰ ਗਿ: ਕਰਤਾਰ ਸਿੰਘ ਝੱਬਰ ਦੀ ਜਥੇਦਾਰੀ ਹੇਠ ਅਕਾਲ ਤਖਤ ਦੀ ਸੇਵਾ ਲਈ ਨੀਯਤ ਕਰ ਦਿਤਾ।

ਪੁਜਾਰੀਆਂ ਨੇ ਆਪਣੀ ਗੱਦੀ ਖੁਸੀ ਵੇਖਕੇ ਬੁਢਾ ਦਲ ਦੇ ਨਿਹੰਗਾਂ ਸਿੰਘਾਂ ਨੂੰ ਚੁਕਿਆ। ਬੁੱਢਾ ਦਲ ਅੰਮ੍ਰਿਤਸਰ ਪੁਜ ਗਿਆ। ਕੁਝ ਰੌਲਾ ਰੱਪਾ ਜਿਹਾ ਪਿਆ ਪਰ ਸ: ਕਿਹਰ ਸਿੰਘ ਪੱਟੀ ਦੀ ਸਿਆਣਪ ਨਾਲ ਨਿਹੰਗ ਮੰਨ ਗਏ।

ਇਸ ਤਰ੍ਹਾਂ ਸੰਨ ੧੯੨੦ ਵਿਚ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਗੁਰਦੁਆਰਾ ਪ੍ਰਬੰਧ ਲਈ ਹੋਂਦ ਵਿਚ ਆਈ। ਨਾਲ ਹੀ ਇਕ ਵੱਖਰੀ ਜਥੇਬੰਦੀ ਸ਼ਰੋਮਣੀ ਅਕਾਲੀ ਦਲ ਵੀ ਕਾਇਮ ਹੋਇਆ।

ਸ਼ਰੋਮਣੀ ਕਮੇਟੀ ਦੇ ਫੈਸਲੇ ਅਨੁਸਾਰ ਸ੍ਰੀ ਦਰਬਾਰ ਸਾਹਿਬ ਅਤੇ ਤੋਸ਼ੇਖਾਨੇ ਦੀਆਂ ਚਾਬੀਆਂ ਸ਼ਰੋਮਣੀ ਕਮੇਟੀ ਦੇ ਪ੍ਰਧਾਨ ਸ: ਖੜਕ ਸਿੰਘ ਜੀ ਪਾਸ ਰਹਿਣੀਆਂ ਚਾਹੀਦੀਆਂ ਹਨ। ਪਰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਆਪਣੇ ਕਬਜ਼ੇ ਕੀਤੀਆਂ ਹੋਈਆਂ ਸਨ। ਸਿੱਖਾਂ ਨੂੰ ਇਸ ਗੱਲ ਦਾ ਗੁੱਸਾ ਸੀ। ਉਹਨਾਂ ਨੇ ਸਰਕਾਰ ਵਿਰੁਧ ਮੋਰਚਾ ਲਾ ਦਿਤਾ।

ਕੁਝ ਦਿਨਾਂ ਬਾਅਦ ਹੀ ਸਰਕਾਰ ਝੁਕ ਗਈ ਤੇ ਚਾਬੀਆਂ ਦਾ ਮੋਰਚਾ ਫਤਹ ਹੋ ਗਿਆ।

ਸੰਨ ੧੯੨੧ ਵਿਚ ਸਰਕਾਰ ਨੇ ਸਿਖਾਂ ਤੇ ਸਖਤੀਆਂ ਕਰਨੀਆਂ ਸ਼ੁਰੂ ਕਰ ਦਿਤੀਆਂ। ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਨੇ ਗੁਰਦੁਆਰੇ ਮਹੰਤਾਂ ਦੇ ਕਬਜ਼ਿਆਂ ਵਿਚੋਂ ਆਜ਼ਾਦ ਕਰਵਾਉਣ ਲਈ ਬੜੀਆਂ ਕੁਰਬਾਨੀਆਂ ਕੀਤੀਆਂ।

ਅੰਮ੍ਰਿਤਸਰ ਸਿਖ ਧਰਮ ਦਾ ਕੇਂਦਰ ਹੋਣ ਤੋਂ ਖਿਨਾਂ ਸਿਆਸੀ ਸਰਗਰਮੀਆਂ ਦਾ ਮਹੱਤਵ ਪੂਰਨ ਕੇਂਦਰ ਵੀ ਰਿਹਾ ਹੈ। ਸੰਨ ੧੯੧੫ ਵਿਚ ਰਾਸ ਬਿਹਾਰੀ ਬੋਸ ਅੰਮ੍ਰਿਤਸਰ ਵਿਚ ਆਪਣੇ ਸਾਥੀਆਂ ਵਿਸ਼ਨੂੰ ਗੋਪਾਲ ਪਿੰਗਲੇ ਅਤੇ ਸਚਿਨ ਸਾਨਿਆਲ ਨੂੰ ਜ਼ਰੂਰੀ ਹਦਾਇਤਾਂ ਦੇਣ ਲਈ ਆਇਆ ਸੀ। ਉਹਨਾਂ ਨਾਲ ਸੰਪਰਕ ਰੱਖਣ ਵਾਲਾ ਕਰਤਾਰ ਸਿੰਘ ਸਰਾਭਾ ਸੀ। ਸਰਦਾਰ ਭਗਤ ਸਿੰਘ ਨੇ ਅੰਮ੍ਰਿਤਸਰ ਚਾਟੀਵਿੰਡ ਦਰਵਾਜ਼ੇ ਦੇ ਅੰਦਰ ਸਵਰਾਜ ਆਸ਼ਰਮ ਵਿਚ ਕ੍ਰਾਂਤੀਕਾਰੀ ਸਰਗਰਮੀ ਦੀ ਸਿਖਿਆ ਪ੍ਰਾਪਤ ਕੀਤੀ ਸੀ। ਸੰਨ ੧੯੧੯ ਵਿਚ ਅੰਮ੍ਰਿਤਸਰ ਵਿਚ ਜਲਿਆਂ ਵਾਲੇ ਬਾਗ ਦਾ ਖੂੰਨੀ ਸਾਕਾ ਹੋਇਆ ਸੀ, ਜਿਸ ਨੇ ਆਜ਼ਾਦੀ ਦੀ ਲਹਿਰ ਨੂੰ ਨਵਾਂ ਉਤਸ਼ਾਹ ਦਿਤਾ ਸੀ। ਉਸ ਸਾਲ ਦੇ ਅੰਤ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦਾ ਸਾਲਾਨਾ ਇਜਲਾਸ ਗੋਲ ਬਾਗ, ਅੰਮ੍ਰਿਤਸਰ ਵਿਖੇ ਹੋਇਆ ਸੀ, ਜਿਸ ਵਿਚ ਮਹਾਤਮਾ ਗਾਂਧੀ ਵੀ ਮੁਖੀ ਦੇ ਤੌਰ ਤੇ ਇਥੇ ਆਏ ਸਨ।

ਸੰਨ ੧੯੨੨ ਵਿਚ ਗੁਰੂ ਕੇ ਬਾਗ ਦਾ ਮੋਰਚਾ ਲਗਾ। ਸੀ ਅਕਾਲ ਤਖਤ ਸਾਹਿਬ ਤੋਂ ਜਥੇ ਤੁਰਦੇ ਤੇ ਕੁਰਬਾਨੀਆਂ ਕਰਦੇ। ਸੰਨ ੧੯੨੩ ਵਿਚ ਅਕਾਲੀ ਦਲ ਕਾਨੂੰਨ ਵਿਰੁਧ ਕਰਾਰ ਦਿਤਾ ਗਿਆ। ਸੰਨ ੧੯੨੪ ਵਿਚ ਸ਼ਰੋਮਣੀ ਕਮੇਟੀ ਦੇ ਮੈਂਬਰ ਗ੍ਰਿਫਤਾਰ ਕੀਤੇ ਗਏ। ਅੰਤ ਗੁਰਦੁਆਰਾ ਐਕਟ ਬਣਨ ਨਾਲ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖਤ ਸਾਹਿਬ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਆ ਗਿਆ।

ਸੰਨ ੧੯੨੫ ਵਿਚ ਅੰਮ੍ਰਿਤਸਰ ਵਿਚ ਦੇਸ਼ ਅਜ਼ਾਦੀ ਦੇ

ਪਰਵਾਨਿਆਂ ਨੇ "ਨੌਜਵਾਨ ਭਾਰਤ ਸਭਾ" ਦੀ ਬਰਾਂਚ ਖੋਲ੍ਹ ਦਿਤੀ।

ਸੰਨ ੧੯੨੬ ਵਿਚ ਜੇਲ੍ਹ ਵਿਚ ਸ਼ਹੀਦ ਹੋਏ ਅਕਾਲੀ ਨੇਤਾ ਸ: ਤੇਜਾ ਸਿੰਘ ਸਮੁੰਦਰੀ ਦੇ ਨਾਮ ਤੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੇ ਦਫਤਰ ਉਪਰਲੇ ਹਾਲ ਦਾ ਨਾਮ ਤੇਜਾ ਸਿੰਘ ਸਮੁੰਦਰੀ ਹਾਲ ਰਖਿਆ ਤੇ ਉਸੇ ਸਾਲ ਦੇ ਅੰਤ ਤੇ ਗੁਰੂ ਰਾਮਦਾਸ ਲਾਇਬਰੇਰੀ ਕਾਇਮ ਕੀਤੀ ਗਈ।

ਸੰਨ ੧੯੨੭ ਵਿਚ ਸਰਕਾਰ ਨੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮਾਨਤਾ ਦੇ ਦਿਤੀ। ਇਸ ਤਰ੍ਹਾਂ ਭਾਰਤ ਦੀ ਆਜ਼ਾਦੀ ਮਿਲਣ ਤਕ ਅਕਾਲੀ ਸਿਆਸਤ ਵਿਚ ਸਭ ਤੋਂ ਵਧਕੇ ਅਸਰਦਾਰ ਪਾਰਟੀ ਬਣੀ ਰਹੀ।

ਸੰਨ ੧੯੩੧ ਵਿਚ ਗੁਰੂ ਰਾਮਦਾਸ ਨਿਵਾਸ ਦੀ ਨੀਂਹ ਰਖੀ ਗਈ ਤੇ ਸੰਨ ੧੯੩੪ ਵਿਚ ਗੁਰੂ ਰਾਮਦਾਸ ਸਕੂਲ ਖੋਲ੍ਹਿਆ ਗਿਆ।

ਸੰਨ ੧੯੪੩-੪੪ ਵਿਚ ਪ੍ਰਕਰਮਾ ਵਧਾਉਣ ਦੀ ਸਕੀਮ ਅਨੁਸਾਰ ਅੰਗਰੇਜ਼ੀ ਸਰਕਾਰ ਦੀ ਇਜਾਜ਼ਤ ਲੈ ਕੇ ਸਰਕਾਰੀ ਇਮਾਰਤ ਘੰਟਾ ਘਰ ਢਾਹ ਦਿਤਾ ਗਿਆ। ਪ੍ਰਕਰਮਾ ਦੇ ਚਾਰੇ ਪਾਸੇ ਚਾਰ ਡਿਓੜੀਆਂ ਤੇ ਉਹਨਾਂ ਵਿਚ ਚਾਰ ਚਾਰ ਕਲਾਕ (ਵਡੀਆਂ ਘੜੀਆਂ) ਲਾਉਣ ਦੀ ਵਿਉਂਤ ਦਾ ਨਕਸ਼ਾ ਤਿਆਰ ਕੀਤਾ ਗਿਆ।

# ਆਜ਼ਾਦੀ ਤੋਂ ਬਾਅਦ ੧੯੮੪ ਤਕ

ਸੰਨ ੧੯੪੭ ਵਿਚ ਭਾਰਤ ਦੋ ਹਿੱਸਿਆਂ ਵਿਚ ਵੰਡਿਆ ਗਿਆ ਤੇ ਆਜ਼ਾਦ ਹੋ ਗਿਆ। ਪਾਕਿਸਤਾਨ ਦੀ ਸਰਹੱਦ ਅੰਮ੍ਰਿਤਸਰ ਦੇ ਨੇੜੇ ਹੋਣ ਕਰਕੇ ਹਿੰਦੂ ਤੇ ਸਿਖ ਪਾਕਿਸਤਾਨ ਤੋਂ ਪਹਿਲਾਂ ਅੰਮ੍ਰਿਤਸਰ ਹੀ ਆਉਂਦੇ ਰਹੇ ਤੇ ਆਮ ਕਰਕੇ ਦਰਬਾਰ ਸਾਹਿਬ ਜ਼ਰੂਰ ਆਉਂਦੇ ਰਹੇ ਜਿਥੇ ਹਰ ਤਰ੍ਹਾਂ ਦੀ ਲੋੜੀਂਦੀ ਸਹਾਇਤਾ ਵੀ ਸਭ ਨੂੰ ਮਿਲਦੀ ਰਹੀ।

ਨਨਕਾਣਾ ਸਾਹਿਬ, ਡੇਹਰਾ ਸਾਹਿਬ ਤੇ ਪੰਜਾ ਸਾਹਿਬ ਦੇ ਗੁਰਦੁਆਰੇ ਪਾਕਿਸਤਾਨ ਵਿਚ ਰਹਿ ਜਾਣ ਕਾਰਨ ਪਾਕਿਸਤਾਨੋਂ ਆਏ ਸਿੱਖਾਂ ਤੇ ਹਿੰਦੂਆਂ ਦੀ ਸ਼ਰਧਾ ਵੀ ਸ੍ਰੀ ਦਰਬਾਰ ਸਾਹਿਬ ਵਲ ਹੀ ਆਕ੍ਰਸ਼ਤ ਹੋਣੀ ਸ਼ੁਰੂ ਹੋ ਗਈ।

ਆਜ਼ਾਦੀ ਤੋਂ ਪਹਿਲਾਂ ਕਾਂਗਰਸ ਅਤੇ ਆਰੀਆ ਸਮਾਜੀ ਹਿੰਦੂ ਮੁਸਲਿਮ ਲੀਗ ਤੋਂ ਬੜੇ ਪ੍ਰੇਸ਼ਾਨ ਹੋ ਚੁਕੇ ਸਨ। ਇਸ ਲਈ ਉਹਨਾਂ ਨੇ ਸਿੱਖਾਂ ਨੂੰ ਬਹਾਦਰ ਤੇ ਸੱਚੇ ਦੇਸ਼ ਭਗਤ ਜਾਣ ਕੇ ਉਹਨਾਂ ਦੀ ਧਾਰਮਿਕ ਤੇ ਰਾਜਨੀਤਕ ਰਖਿਆ ਲਈ ਸਮੇਂ ਸਮੇਂ ਬਚਨ ਦਿਤੇ ਪਰ ਰਾਜ ਸੱਤਾ ਹੱਥ ਵਿਚ ਆਉਂਦਿਆਂ ਹੀ ਆਪਣੇ ਬਚਨ ਭੁੱਲ ਕੇ ਸਿਖਾਂ ਨੂੰ ਘਿਰਣਾ ਤੇ ਨਫਰਤ ਦੀ ਨਜ਼ਰ ਨਾਲ ਵੇਖਣ ਲੱਗ ਪਏ। ਇਸ ਭੈੜੀ ਨੀਤੀ ਤੋਂ ਫਿਰਕਾ ਪ੍ਰਸੱਤੀ ਦੀ ਤਸਵੀਰ ਉਸ ਵੇਲੇ ਸਾਹਮਣੇ ਆਈ ਜਦੋਂ ੧੪ ਅਪ੍ਰੈਲ ੧੯੫੬ ਨੂੰ ਸੀਸ ਭੇਟ ਮਹੱਲੇ ਦੇ ਧਾਰਮਿਕ ਜਲੂਸ ਉਤੇ ਅੰਮ੍ਰਿਤਸਰ ਵਿਖੇ ਕੋਠਿਆਂ ਦੀਆਂ ਛੱਤਾਂ ਤੋਂ ਇੱਟਾਂ ਪੱਥਰਾਂ ਦੀ ਬਰਸਾਤ ਸ਼ੁਰੂ ਹੋ ਗਈ। ਇਸਤਰਾਂ ਸਿੱਖਾਂ ਦੇ ਸਬਰ ਦਾ ਪਿਆਲਾ ਉਛਲ ਪਿਆ।

ਭਾਰਤ ਵਿਚ ਬੋਲੀ ਦੇ ਆਧਾਰ ਤੇ ਪ੍ਰਾਂਤਾਂ ਦੀ ਵੰਡ ਹੋ ਰਹੀ ਸੀ ਪਰ ਪੰਜਾਬ ਨੂੰ ਬੋਲੀ ਦੇ ਆਧਾਰ ਤੇ ਵੰਡਣੋਂ ਸਰਕਾਰ ਇਨਕਾਰੀ ਸੀ। ਸਿੱਖਾਂ ਨੇ ਬੋਲੀ ਦੇ ਆਧਾਰ ਤੇ ਪੰਜਾਬੀ ਸੂਬੇ ਦੀ ਮੰਗ ਪੇਸ਼ ਕੀਤੀ ਜੋ ਪ੍ਰਵਾਨ ਨਾ ਹੋਈ। ਸਿੱਖ ਨੇਤਾਵਾਂ ਵਲੋਂ ਮੋਰਚਾ ਲਾ ਦਿਤਾ ਗਿਆ ਤੇ ਪੰਜਾਬੀ ਸੂਬਾ ਦਿਵਸ ਮਨਾਉਣ ਦਾ ਐਲਾਨ ਕਰ ਦਿਤਾ ਗਿਆ। ਇਸ ਤਰ੍ਹਾਂ ਸਰਕਾਰ ਵਲੋਂ ਸਿਖ ਨੇਤਾਵਾਂ ਦੀਆਂ ਗ੍ਰਿਫਤਾਰੀਆਂ ਸ਼ੁਰੂ ਹੋ ਗਈਆਂ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖਤ ਸਾਹਿਬ, ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਾਰੇ ਅਕਾਲੀ ਮੁਖੀਆਂ ਦੇ ਅਸਲੇ ਦੇ ਲਾਈਸੈਂਸ ਰੱਦ ਕਰਕੇ ਅਸਲਾ ਜ਼ਬਤ ਕਰ ਲਿਆ। ਮੁਗਲ ਰਾਜ ਤੋਂ ਬਾਅਦ ਪਹਿਲੀ ਵਾਰ ਚਿੱਟ ਕੱਪੜੀ ਪੁਲਿਸ ਪਰਕਰਮਾਂ ਵਿਚ ਤੇ ਦੀਵਾਨ ਅਸਥਾਨ ਤੇ ਭੇਜੀ ਗਈ। ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਅੱਛਰ ਸਿੰਘ ਜੀ, ਦਰਬਾਰ ਸਾਹਿਬ ਕਮੇਟੀ ਦੇ ਮੈਨੇਜਰ ਗਿ: ਗੁਰਦਿਆਲ ਸਿੰਘ, ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਗਿ: ਹਰਿਭਜਨ ਸਿੰਘ ਤੇ ਗਿ: ਤੇਜਾ ਸਿੰਘ ਬਿਨਾਂ ਵਾਰੰਟ ਫੜ ਲਏ ਗਏ। ਦਫਾ ੧੪੪ ਲਗ ਗਈ ਤੇ ਮੰਜੀ ਸਾਹਿਬ ਦੀਵਾਨ ਲਾਉਣ ਤੇ ਪਾਬੰਦੀ ਲਾ ਦਿਤੀ ਗਈ। ਸੰਗਤਾਂ ਮੰਜੀ ਸਾਹਿਬ ਦੇ ਦੀਵਾਨ ਵਿਚ ਧੁੱਪੇ ਹੀ ਬੈਠੀਆਂ ਰਹੀਆਂ। ਆਖਰ ਪੁਲਿਸ ਨੇ ਮੰਜੀ ਸਾਹਿਬ ਤੇ ਹੱਲਾ ਬੋਲ ਦਿਤਾ। ਪੁਲਿਸ ਦਰਬਾਰ ਸਾਹਿਬ ਵਲ ਵਧੀ, ਤਾਂ ਸਿੰਘਾਂ ਸਿੰਘਣੀਆਂ ਨੇ ਰੋਕ ਲਿਆ ਪਰ ਪੁਲਿਸ ਨੇ ਅੱਗੇ ਵਧ ਕੇ ਡਾਂਗਾਂ, ਟੀਅਰ ਗੈਸ ਦੀ ਵਰਤੋਂ ਕੀਤੀ। ਪੁਲਿਸ ਨੇ ਸੰਗਤਾਂ ਨੂੰ ਦਰਬਾਰ ਸਾਹਿਬ ਵਲੋਂ ਪਿਛੇ ਹਟਾਉਣਾ ਸ਼ੁਰੂ ਕਰ ਦਿਤਾ। ਸੰਗਤਾਂ ਪ੍ਰਕਰਮਾਂ ਵਿਚ ਹੋ ਕੇ ਫੇਰ ਡਟ ਗਈਆਂ। ਮੁਖ ਮੰਤਰੀ ਪੰਜਾਬ ਸ੍ਰੀ ਭੀਮ ਸੈਨ ਸੱਚਰ ਵਲੋਂ ਭੇਜੇ ਗਏ ਅਸ਼ਵਨੀ ਕੁਮਾਰ ਨੇ ਸ੍ਰੀ ਦਰਬਾਰ ਸਾਹਿਬ ਦੀ ਪਵਿਤ੍ਰਤਾ ਤੇ ਸਤਿਕਾਰ ਦੀ ਪ੍ਰਵਾਹ ਨਾ ਕਰਦਿਆਂ ਜ਼ੁਲਮ ਜਾਰੀ ਰਖਿਆ। ਪਰ ਸਿਖਾਂ ਵਲੋਂ ਵੀ ਸਤਿਆ ਗ੍ਰਹਿ ਚਾਲੂ ਰਿਹਾ।

ਅਸ਼ਵਨੀ ਕੁਮਾਰ ਦੀ ਕਮਾਨ ਹੇਠ ਪੁਲਿਸ ਨੇ ਜਦ ਘੋਰ ਬੇਅਦਬੀ

ਕੀਤੀ ਤਾਂ ਸਾਰੀ ਸਿਖ ਕੌਮ ਦੇ ਹਿਰਦੇ ਦੁਖੀ ਹੋਏ। ਅਖੀਰ ਸਰਕਾਰ ਨੇ ਹਥਿਆਰ ਸੁੱਟ ਦਿਤੇ ਤੇ ਮੋਰਚਾ ਫਤਹ ਹੋ ਗਿਆ। ਇਸ ਦਾ ਸਿੱਟਾ ਇਹ ਨਿਕਲਿਆ ਕਿ ਮੁਖ ਮੰਤਰੀ ਭੀਮ ਸੈਨ ਸੱਚਰ ਨੇ ਦਰਬਾਰ ਸਾਹਿਬ ਆਕੇ ਸੰਗਤਾਂ ਤੋਂ ਮੁਆਫੀ ਮੰਗੀ।

ਸੰਨ ੧੯੪੭ ਦੇ ਫਸਾਦਾਂ ਸਮੇਂ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਰਫਿਊਜੀ ਕੈਂਪ ਖੁਲ੍ਹਾ ਜਿਥੇ ਬੇਸ਼ੁਮਾਰ ਹਿੰਦੂਆਂ ਤੇ ਸਿਖ ਸ਼ਰਨਾਰਥੀ ਪੀੜਤਾਂ ਨੂੰ ਸਹਾਇਤਾ ਦਿਤੀ ਗਈ। ਉਹਨਾਂ ਦਿਨਾਂ ਵਿਚ ਹੀ ਭਗਤ ਪੂਰਨ ਸਿੰਘ ਨੇ ਦੁਖੀਆਂ ਬੀਮਾਰਾਂ ਤੇ ਲੰਗਿਆਂ ਪਿੰਗਲਿਆਂ ਦੇ ਇਲਾਜ ਤੇ ਸਹਾਇਤਾ ਵਾਸਤੇ ਪਿੰਗਲਵਾੜਾ ਅੰਮ੍ਰਿਤਸਰ ਵਿਚ ਜਾਰੀ ਕੀਤਾ।

ਸੰਨ ੧੯੫੩-੫੪ ਵਿਚ ਖਾਲਸਾ ਕਾਲਜ ਆਫ ਐਜੂਕੇਸ਼ਨ ਖੋਲ੍ਹਿਆ ਗਿਆ।

ਸੰਨ ੧੯੫੮ ਵਿਚ ਸਿਖੀ ਦੇ ਪ੍ਰਚਾਰ ਲਈ ਅਤੇ ਸਿਖ ਧਰਮ ਦੇ ਪੁਰਾਤਨ ਚਿਤਰਾਂ ਦੀ ਸੰਭਾਲ ਲਈ ਕੇਂਦਰੀ ਸਿਖ ਅਜਾਇਬ ਘਰ ਦਰਬਾਰ ਸਾਹਿਬ ਦੀ ਪ੍ਰਕਰਮਾ ਤੋਂ ਬਾਹਰ ਵਾਲੀ ਮੁਖ ਡਿਓੜੀ ਉਤੇ ਖੋਲ੍ਹਿਆ ਗਿਆ। (ਜਿਸਦਾ ੧੯੮੪ ਦੇ ਫੌਜੀ ਐਕਸ਼ਨ ਸਮੇਂ ਬੜਾ ਭਾਰੀ ਨੁਕਸਾਨ ਹੋਇਆ)

ਸੰਨ ੧੯੬੧ ਵਿਚ ਪੰਜਾਬੀ ਸੂਬੇ ਦੀ ਮੰਗ ਨੂੰ ਮੁਖ ਰਖਦਿਆਂ ਹੋਇਆਂ ਮਾਸਟਰ ਤਾਰਾ ਸਿੰਘ ਨੇ ਮਰਨ ਵਰਤ ਰਖਿਆ ਜੋ ੪੮ ਦਿਨਾਂ ਬਾਅਦ ਖੋਲ੍ਹਿਆ।

ਸੰਨ ੧੯੬੫ ਵਿਚ ਸੰਤ ਫਤਹਿ ਸਿੰਘ ਨੇ ਪੰਜਾਬੀ ਸੂਬੇ ਦੀ ਪ੍ਰਾਪਤੀ ਵਾਸਤੇ ਮਰਨ ਵਰਤ ਰਖਿਆ, ਜੋ ਹਿੰਦ ਪਾਕ ਜੰਗ ਲਗ ਜਾਣ ਕਾਰਨ ਖੋਲ੍ਹਿਆ। ਉਸ ਜੰਗ ਵਿਚ ਅੰਮ੍ਰਿਤਸਰ ਦੇ ਸਿਖਾਂ ਤੇ ਖਾਸ ਕਰ ਸਿੰਘਣੀਆਂ ਨੇ ਫੌਜਾਂ ਦੀ ਚੰਗੀ ਖਾਧ ਖੁਰਾਕ ਨਾਲ ਖੂਬ ਸੇਵਾ ਕੀਤੀ।

ਸੰਨ ੧੯੬੬ ਵਿਚ ਪੰਜਾਬ ਦੇ ਇਲਾਕੇ ਵੱਢ ਕੱਟ ਕੇ ਛੋਟਾ ਜਿਹਾ ਪੰਜਾਬੀ ਸੂਬਾ ਬਣਾ ਦਿਤਾ ਗਿਆ।

ਸੰਨ ੧੯੬੮ ਵਿਚ ਅੰਮ੍ਰਿਤਸਰ ਖਾਲਸਾ ਕਾਲਜ ਦੇ ਨਾਲ ਹੀ

ਖਾਲਸਾ ਕਾਲਜ ਫਾਰ ਵਿਮੈਨ ਖੋਲ੍ਹਿਆ ਗਿਆ।

ਸੰਨ ੧੯੬੯ ਵਿਚ ਗੁਰੂ ਨਾਨਕ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਉਤਸਵ ਬੜੀ ਵਡੀ ਪੱਧਰ ਤੇ ਮਨਾਇਆ ਗਿਆ। ਜਲੂਸ ਕਢਿਆ ਗਿਆ, ਦੀਵਾਨ ਸਜੇ, ਪ੍ਰਦਰਸ਼ਨੀ ਲਾਈ ਗਈ, ਕਵੀ ਦਰਬਾਰ ਤੇ ਸੰਗੀਤ ਦਰਬਾਰ ਹੋਏ।

ਸੰਨ ੧੯੬੯ ਵਿਚ ਹੀ ਸ: ਦਰਸ਼ਨ ਸਿੰਘ ਫੇਰੂਮਾਨ ਨੇ ਮੰਗ ਕੀਤੀ ਕਿ ਪੰਜਾਬੀ ਸੂਬੇ ਵਿਚ ਪੰਜਾਬੀ ਬੋਲੀ ਦੇ ਆਧਾਰ ਤੇ ਫਾਜ਼ਲਕਾ ਤੇ ਅਬੋਹਰ ਦੇ ਇਲਾਕੇ ਸ਼ਾਮਲ ਕੀਤੇ ਜਾਣ ਅਤੇ ਚੰਡੀਗੜ੍ਹ ਦਾ ਇਲਾਕਾ ਪੰਜਾਬ ਨੂੰ ਦਿਤਾ ਜਾਵੇ। ਉਸਦੀ ਮੰਗ ਪ੍ਰਵਾਨ ਨਾ ਹੋ ਸਕੀ। ਅੰਤ ਉਸਨੇ ਅਰਦਾਸ ਕਰਕੇ ਮਰਨ ਵਰਤ ਰਖ ਦਿਤਾ ਤੇ ੭੮ ਦਿਨਾਂ ਬਾਅਦ ਚਲਾਣਾ ਕਰ ਗਏ।

ਸੰਨ ੧੯੬੯ ਵਿਚ ਹੀ ਅੰਮ੍ਰਿਤਸਰ ਵਿਖੇ ਖਾਲਸਾ ਕਾਲਜ ਦੇ ਨੇੜੇ ਗੁਰੂ ਨਾਨਕ ਦਵ ਯੂਨੀਵਰਸਿਟੀ ਦੀ ਸਥਾਪਨਾ ਹੋਈ।

ਸੰਨ ੧੯੭੧ ਵਿਚ ਦੂਸਰੀ ਵਾਰ ਪਾਕਿਸਤਾਨ ਨੇ ਜੰਗ ਛੇੜ ਦਿਤੀ। ਉਸ ਸੰਕਟ ਸਮੇਂ ਅੰਮ੍ਰਿਤਸਰ ਜ਼ਿਲੇ ਨੇ ਜੰਗ ਵਿਚ ਸਰਕਾਰ ਦੀ ਬੜੀ ਸਹਾਇਤਾ ਕੀਤੀ।

ਸੰਨ ੧੯੭੩ ਵਿਚ ਪੰਜਾਹ ਸਾਲਾਂ ਬਾਅਦ ਅੰਮ੍ਰਿਤ ਸਰੋਵਰ ਦ ਕਾਰ ਸੇਵਾ ਹੋਈ। ਦੇਸ਼ ਬਿਦੇਸ਼ ਦੇ ਬੇਸ਼ੁਮਾਰ ਸਿਖਾਂ ਨੇ ਕਾਰ ਸੇਵਾ ਵਿਚ ਹਿੱਸਾ ਲਿਆ।

ਸੰਨ ੧੯੭੫ ਵਿਚ ਸਰਕਾਰ ਨੇ ਐਮਰਜੈਂਸੀ ਲਾ ਦਿਤੀ। ਸਾਰੇ ਅਕਾਲੀ ਨੇਤਾ ਗ੍ਰਿਫਤਾਰ ਕੀਤੇ ਗਏ ਤੇ ੧੯ ਮਹੀਨੇ ਬਾਅਦ ਰਿਹਾ ਕੀਤੇ ਗਏ।

ਸੰਨ ੧੯੭੬ ਵਿਚ ਸ਼ਹੀਦ ਗੰਜ ਬਾਬਾ ਦੀਪ ਸਿੰਘ ਦੀ ਨਵੀਂ ਇਮਾਰਤ ਬਣਾਈ ਗਈ। ਮੰਜੀ ਸਾਹਿਬ (ਦੀਵਾਨ ਅਸਥਾਨ) ਉਸਾਰਿਆ ਗਿਆ।

ਸੰਨ ੧੯੭੭ ਵਿਚ ਲੰਗਰ ਸਾਹਿਬ ਦੀ ਵਿਸ਼ਾਲ ਇਮਾਰਤ ਦੀ ਉਸਾਰੀ ਹੋਈ ਜਿਸ ਦੀ ਸੇਵਾ ਸੰਤ ਬਾਬਾ ਖੜਕ ਸਿੰਘ ਜੀ ਕਰਵਾਉਂਦੇ ਰਹੇ।

ਉਸੇ ਸਾਲ ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਸ੍ਰੀ ਅੰਮ੍ਰਿਤਸਰ ਦਾ ੪੦੦ ਸਾਲਾ ਸਥਾਪਨਾ ਦਿਵਸ ਮਨਾਇਆ ਗਿਆ, ਜਿਸ ਤੇ ਪੰਜ ਲੱਖ ਰੁਪੈ ਖਰਚ ਹੋਏ। ਤੇ ਉਸੇ ਸਾਲ ਹੀ ਗੁਰਦੁਆਰਾ ਗੁਰੂ ਕੇ ਮਹਿਲ ਦੀ ਨਵੀਂ ਇਮਾਰਤ ਦੀ ਨੀਂਹ ਰਖੀ ਗਈ।

ਸੰਨ ੧੯੭੯ ਵਿਚ ਮਹਾਰਾਜਾ ਰਣਜੀਤ ਸਿੰਘ ਦਾ ੩੦੦ ਸਾਲਾ ਜਨਮ ਦਿਨ ਅੰਮ੍ਰਿਤਸਰ ਵਿਖੇ ਬੜੇ ਜ਼ੋਰ ਸ਼ੋਰ ਨਾਲ ਸ਼ਰੋਮਣੀ ਕਮੇਟੀ ਨੇ ਮਨਾਇਆ।

ਸੰਨ ੧੯੮੨ ਵਿਚ ਬਾਬਾ ਦੀਪ ਸਿੰਘ ਜੀ ਦਾ ੩੦੦ ਸਾਲਾ ਜਨਮ ਦਿਨ ਗੁਰਦੁਆਰਾ ਬਾਬਾ ਦੀਪ ਸਿੰਘ ਚਾਟੀਵਿੰਡ ਗੇਟ ਵਿਖੇ ਬੜੀ ਉਚੀ ਪੱਧਰ ਤੇ ਮਨਾਇਆ ਗਿਆ।

ਸੰਨ ੧੯੮੨ ਵਿਚ ਅਕਾਲੀ ਨੇਤਾਵਾਂ ਨੇ ਆਪਣੀਆਂ ਧਾਰਮਿਕ ਤੇ ਪੰਜਾਬੀਆਂ ਦੀਆਂ ਸਾਂਝੀਆਂ ਮੰਗਾਂ ਸਰਕਾਰ ਅੱਗੇ ਪੇਸ਼ ਕੀਤੀਆਂ। ਕੋਈ ਸੁਣਵਾਈ ਨਾ ਹੋਈ। ਅਖੀਰ ਅਕਾਲੀਆਂ ਵਲੋਂ ਧਰਮ ਯੁਧ ਮੋਰਚਾ ਸ਼ੁਰੂ ਕਰ ਦਿਤਾ ਗਿਆ। ਜੋ ਜੂਨ ੧੯੮੪ ਵਿਚ ਫੌਜੀ ਐਕਸ਼ਨ ਸਮੇਂ ਬੰਦ ਹੋ ਗਿਆ।

# ਦਰਬਾਰ ਸਾਹਿਬ ਵਿਚ ਘਲੂਘਾਰਾ

ਸਿੱਖ ਇਤਿਹਾਸ ਅਨੁਸਾਰ ਦੋ ਘਲੂਘਾਰੇ ਹੋਏ ਹਨ। ਪਹਿਲਾ ਘਲੂਘਾਰਾ ਜੂਨ ੧੭੪੬ ਵਿਚ ਯਹੀਆ ਖਾਨ ਤੇ ਲਖਪਤ ਰਾਏ ਨੇ ਕੀਤਾ ਸੀ। ਉਸ ਵਿਚ ਦਸ ਹਜ਼ਾਰ ਦੇ ਕਰੀਬ ਸਿੰਘ-ਸ਼ਹੀਦ ਹੋਏ ਸਨ। ਉਸ ਨੂੰ 'ਛੋਟਾ ਘਲੂਘਾਰਾ' ਕਹਿੰਦੇ ਹਨ। ਦੂਜਾ ਵੱਡਾ ਘਲੂਘਾਰਾ ਅਹਿਮਦ ਸ਼ਾਹ ਅਬਦਾਲੀ ਦੇ ਸਮੇਂ ੨ ਫਰਵਰੀ ੧੭੬੨ ਨੂੰ ਹੋਇਆ। ਅਬਦਾਲੀ ਦੀ ਫੌਜ ਨੇ ਤੀਹ ਹਜ਼ਾਰ ਸਿੰਘ, ਸਿੰਘਣੀਆਂ ਨੂੰ ਬੱਚਿਆਂ ਸਮੇਤ ਘੇਰ ਕੇ ਕਤਲ ਕਰ ਦਿਤਾ ਸੀ। ਮਗਰੋਂ ਉਸ ਦੀ ਫੌਜ ਨੇ ਅੰਮ੍ਰਿ-ਤਸਰ ਆ ਕੇ 'ਹਰਿਮੰਦਰ ਸਾਹਿਬ' ਨੂੰ ਬਾਰੂਦ ਨਾਲ ਉਡਾ ਦਿਤਾ, ਤੇ ਅੰਮ੍ਰਿਤ ਸਰੋਵਰ ਨੂੰ ਮਿੱਟੀ ਮਲਬੇ ਨਾਲ ਪੂਰ ਦਿਤਾ।

ਤੀਜਾ ਘਲੂਘਾਰਾ ਜੂਨ ੧੯੮੪ ਦੇ ਪਹਿਲੇ ਹਫਤੇ ਹੋਇਆ ਜਿਸ ਨੂੰ "ਬਲਿਊ ਸਟਾਰ ਓਪਰੇਸ਼ਨ" (ਨੀਲਾ ਤਾਰਾ ਐਕਸ਼ਨ) ਕਿਹਾ ਜਾਂਦਾ ਹੈ। ਇਸ ਸਾਕੇ ਦੌਰਾਨ ਤੋਪਾਂ ਤੇ ਟੈਂਕਾਂ ਦੇ ਗੋਲਿਆਂ ਨਾਲ ਸ੍ਰੀ ਅਕਾਲ ਤਖਤ ਸਾਹਿਬ ਢਹਿ ਢੇਰੀ ਹੋ ਗਿਆ। ਦਰਸ਼ਨੀ ਡਿਉਢੀ ਵਿਚ ਕਈ ਥਾਈਂ ਮਘੋਰੇ ਪੈ ਗਏ। ਸ੍ਰੀ ਹਰਿਮੰਦਰ ਸਾਹਿਬ ਨੂੰ ਕਈ ਥਾਈਂ ਗੋਲੀਆਂ ਲਗੀਆਂ ਤੇ ਹਰਿਮੰਦਰ ਸਾਹਿਬ ਅੰਦਰ ਪ੍ਰਕਾਸ਼ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਵੀ ਗੋਲੀ ਲੱਗ ਕੇ ਜ਼ਖ਼ਮੀ ਹੋਏ।

ਅੰਮ੍ਰਿਤ ਸਰੋਵਰ ਦਾ ਪਵਿੱਤਰ ਜਲ ਲਾਸ਼ਾਂ ਅਤੇ ਗੈਸ ਗੋਲਿਆਂ ਨਾਲ ਅਪਵਿਤ੍ਰ ਹੋ ਗਿਆ। ਬਾਬਾ ਦੀਪ ਸਿੰਘ ਜੀ ਦਾ ਸ਼ਹੀਦੀ ਦੁਆਰ ਤੋਪਾਂ ਟੈਂਕਾਂ ਨਾਲ ਪੁਟਿਆ ਗਿਆ ਅਤੇ ਪਰਕਰਮਾ ਵਿਚਲਾ ਸੰਗਮਰਮਰ ਦਾ ਫਰਸ਼ ਕਈ ਥਾਵਾਂ ਤੋਂ ਤਿੜਕ ਗਿਆ। ਕੇਂਦਰੀ ਸਿੱਖ ਅਜਾਇਬ ਘਰ ਦੇ ਕਈ ਕੀਮਤੀ ਚਿਤ੍ਰ ਨਸ਼ਟ ਹੋ ਗਏ।

ਸਿੱਖ ਰੈਫਰੈਂਸ ਲਾਇਬਰੇਰੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਬੀੜਾਂ, ਦਸਮ ਗ੍ਰੰਥ ਦੀਆਂ ਹੱਥ ਲਿਖਤ ਬੀੜਾਂ, ਪੁਰਾਣੇ ਰੀਕਾਰਡ

ਹੁਕਮਨਾਮੇ, ਪਟੇ, ਸੰਨਦਾਂ, ਪੁਰਾਤਨ ਤਸਵੀਰਾਂ ਅਤੇ ਦੁਰਲੱਭ ਪੁਸਤਕਾਂ ਅਗਨ ਭੇਟ ਹੋ ਗਈਆਂ। ਭਾਵ ਸਿਖ ਕੌਮ ਦਾ ਬਹੁ-ਮੁੱਲਾ ਇਤਿਹਾਸਕ ਸਰਮਾਇਆ ਬਰਬਾਦ ਹੋ ਗਿਆ। ਇਸ ਤੋਂ ਬਿਨਾਂ ਗੁਰੂ ਸਾਹਿਬਾਨ ਅਤੇ ਸ਼ਹੀਦ ਸਿੰਘਾਂ ਦੇ ਪਾਵਨ ਸ਼ਸਤਰ, ਤੋਸ਼ੇਖਾਨੇ ਦੀ ਕੀਮਤੀ ਚਾਨਣੀ, ਸੋਨੇ ਅਤੇ ਚਾਂਦੀ ਨਾਲ ਸ਼ਿੰਗਾਰੀਆਂ ਪਾਲਕੀਆਂ, ਚੌਰ ਅਤੇ ਹਜ਼ਾਰਾਂ ਰੁਮਾਲੇ ਸੜ ਕੇ ਸੁਆਹ ਹੋ ਗਏ। ਤੋਸ਼ੇਖਾਨੇ ਦੇ ਹੀਰੇ ਜਵਾਹਰਾਤ ਵੀ ਸੜ ਗਏ ਜਾਂ ਬਰਬਾਦ ਹੋ ਗਏ। ਸ੍ਰੀ ਗੁਰੂ ਰਾਮਦਾਸ ਸਰਾਂ, ਤੇਜਾ ਸਿੰਘ ਸਮੁਦਰੀ ਹਾਲ ਅਤੇ ਸ੍ਰੀ ਗੁਰੂ ਨਾਨਕ ਨਿਵਾਸ ਦੀਆਂ ਸ਼ਾਨਦਾਰ ਇਮਾਰਤਾਂ ਦਾ ਵੀ ਬੜਾ ਨੁਕਸਾਨ ਹੋਇਆ।

੩ ਜੂਨ ੧੯੮੪ ਨੂੰ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ ਹੋਣ ਕਰਕੇ ਬੇਗਿਣਤ ਸ਼ਰਧਾਲੂ ਦਰਸ਼ਨਾਂ ਲਈ ਆਏ ਹੋਏ ਸਨ। ਉਹ ਕਰਫਿਊ ਆਰਡਰ ਕਾਰਨ ਬਾਹਰ ਨਾ ਨਿਕਲ ਸਕੇ। ਇਸ ਤੋਂ ਬਿਨਾਂ ਹਰਿਮੰਦਰ ਸਾਹਿਬ ਦੇ ਨੇੜੇ ਵਾਲੇ ਘਰਾਂ ਚੋਂ ਕਈ ਪਰਵਾਰ ਅੰਦਰ ਆ ਗਏ ਸਨ ਅਤੇ ਸ਼ਰੋਮਣੀ ਕਮੇਟੀ ਦੇ ਮੁਲਾਜ਼ਮ, ਗੁਰਦੁਆਰਾ ਸਾਹਿਬ ਦੇ ਗ੍ਰੰਥੀ; ਕੀਰਤਨੀਏ ਅਤੇ ਸੇਵਾਦਾਰ ਵੀ ਅੰਦਰ ਡਿਊਟੀਆਂ ਤੇ ਸਨ। ਇਸ ਤਰ੍ਹਾਂ ਬਹੁਤ ਸਾਰੇ ਸਿੱਖ ਇਸ ਘਲੂਘਾਰੇ ਦੀ ਭੇਟ ਚੜ੍ਹ ਗਏ ਤੇ ਸਮੁੱਚੀ ਸਿੱਖ ਕੌਮ ਦੇ ਦਿਲਾਂ ਵਿਚ ਰੋਸ ਪੈਦਾ ਹੋ ਗਿਆ।

# ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ

ਮਾਝੇ ਦਾ ਇਲਾਕਾ ਸਾਰੇ ਪੰਜਾਬ ਦਾ ਕੇਂਦਰ ਰਿਹਾ ਹੈ ਅਤੇ ਮਾਝੇ ਦਾ ਕੇਂਦਰੀ ਸ਼ਹਿਰ "ਅੰਮ੍ਰਿਤਸਰ" ਮੰਨਿਆ ਗਿਆ ਹੈ।

ਅੰਮ੍ਰਿਤਸਰ ਨੂੰ ਸਿਖਾਂ ਦੀ ਅਰਦਾਸ ਵਿਚ "ਸ੍ਰੀ ਅੰਮ੍ਰਿਤਸਰ ਜੀ" ਲਿਖਿਆ ਹੈ, ਅਤੇ ਸਿਖ ਰੋਜ਼ ਪੜ੍ਹਦੇ ਹਨ "ਸ੍ਰੀ ਅੰਮ੍ਰਿਤਸਰ ਜੀ ਕੇ ਦਰਸ਼ਨ ਇਸ਼ਨਾਨ।" ਇਥੋਂ ਦੇ "ਦਰਸ਼ਨ ਇਸ਼ਨਾਨ" ਦਾ ਮਹਾਤਮ ਇਸ ਲਈ ਹੈ ਕਿ ਇਹ ਨਗਰ, ਗੁਰੂ ਸਾਹਿਬਾਨ ਦਾ ਵਸਾਇਆ ਹੋਇਆ ਹੈ ਅਤੇ ਇਸਨੂੰ ਉਹਨਾਂ ਦੀ ਚਰਨ-ਛੁਹ ਪ੍ਰਾਪਤ ਹੈ।

ਅੰਮ੍ਰਿਤਸਰ ਨਗਰ ਦਾ ਪਹਿਲਾ ਨਾਮ 'ਚੱਕ ਗੁਰੂ ਕਾ' ਸੀ, ਫੇਰ 'ਚੱਕ ਰਾਮਦਾਸ', ਫੇਰ 'ਰਾਮਦਾਸ ਪੁਰ' ਤੇ ਫੇਰ 'ਅੰਮ੍ਰਿਤਸਰ' ਨਾਮ ਪੈ ਗਿਆ।

ਅੰਮ੍ਰਿਤਸਰ ਸ਼ਹਿਰ ਦੇ ਵਿਚਕਾਰ (ਮੱਧ ਵਿਚ) ਹਰਿਮੰਦਰ ਸਾਹਿਬ ਹੈ। ਹਰਿਮੰਦਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਕ ਪਾਸੇ ਇਲਾਹੀ ਬਾਣੀ ਦਾ ਕੀਰਤਨ, ਚੁਫੇਰੇ ਸੰਗਤ, ਸੱਚਖੰਡ ਦੇ ਨਜ਼ਾਰੇ ਤੋਂ ਘੱਟ ਨਹੀਂ ਹੈ। "ਸ੍ਰੀ ਅੰਮ੍ਰਿਤਸਰ ਜੀ" ਕਹਿਣ ਨਾਲ ਹੀ "ਹਰਿਮੰਦਰ" ਅਤੇ "ਅੰਮ੍ਰਿਤ ਸਰੋਵਰ" ਵਲ ਧਿਆਨ ਖਿਚਿਆ ਜਾਂਦਾ ਹੈ।

ਸ੍ਰੀ ਹਰਿਮੰਦਰ ਸਾਹਿਬ ਨੂੰ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਆਤਮਕ-ਛੁਹਾਂ ਪ੍ਰਾਪਤ ਹਨ, ਜੋ ਹਰਦਮ ਕਾਇਮ ਹਨ ਅਤੇ ਹਮੇਸ਼ਾਂ ਲਈ ਅਮਰ ਰਹਿਣਗੀਆਂ।

ਸ੍ਰੀ ਹਰਿਮੰਦਰ ਸਾਹਿਬ ਗੁਰੂ ਸਾਹਿਬਾਨ ਨੇ ਇਸ ਲਈ ਸਾਜਿਆ ਕਿ ਗੁਰਮੁਖ ਜਨ ਏਥੇ ਆਕੇ ਭਗਤੀ ਤੇ ਸਿਮਰਨ ਕਰ ਸਕਣ, ਅਤੇ ਗੁਰਬਾਣੀ ਦਾ ਕੀਰਤਨ ਸਰਵਣ ਕਰਕੇ ਜੀਵਨ ਦਾ ਅਸਲੀ ਅਨੰਦ ਮਾਣ ਸਕਣ :—

ਹਰਿ ਜਪੇ ਹਰਿ ਮੰਦਰੁ ਸਾਜਿਆ
ਸੰਤ ਭਗਤ ਗੁਣ ਗਾਵਹਿ ਰਾਮ ॥

(ਸੂਹੀ ਮ: ੫)

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਉਚਾਰੇ ਹੋਏ ਵਾਕ "ਡਿੱਠੇ ਸਭੇ ਥਾਵ ਨਹੀ ਤੁਧੁ ਜੇਹਿਆ" ਅਨੁਸਾਰ ਸ੍ਰੀ ਹਰਿਮੰਦਰ ਸਾਹਿਬ ਦੀ ਇਸ ਤੋਂ ਵੱਧ ਹੋਰ ਵਡਿਆਈ ਕੀ ਹੋ ਸਕਦੀ ਹੈ।

ਸਭ ਤੋਂ ਪਹਿਲਾਂ ਅੰਮ੍ਰਿਤਸਰ ਵਸਾਇਆ ਗਿਆ ਫੇਰ ਏਥੇ ਸਰੋਵਰ ਪੂਰੀ ਤਰ੍ਹਾਂ ਖੁਦਵਾਇਆ ਗਿਆ। ਜਿਵੇਂ ਭਾਈ ਗੁਰਦਾਸ ਜੀ ਲਿਖਦੇ ਹਨ :—

ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ ॥
ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚ ਜੋਤਿ ਜਗਾਵੈ ॥

ਹਰਿਮੰਦਰ ਵਾਲੀ ਥਾਂ ਤੇ ਥੜਾ ਸੀ ਜਿਥੇ ਰੋਜ਼ ਸ੍ਰੀ ਗੁਰੂ ਰਾਮਦਾਸ ਜੀ ਬੈਠਦੇ, ਸੰਗਤਾਂ ਜੁੜਦੀਆਂ, ਕੀਰਤਨ ਹੁੰਦਾ। ਇਸਤਰ੍ਹਾਂ ਇਥੋਂ ਦੀ ਰੌਣਕ ਵਧਦੀ ਗਈ। ਫੇਰ ਗੁਰੂ ਅਰਜਨ ਦੇਵ ਜੀ ਨੇ ਥੜੇ ਵਾਲੀ ਥਾਂ ਤੇ ਮੰਦਰ ਉਸਾਰਨ ਦਾ ਫੈਸਲਾ ਕੀਤਾ ਤਾਕਿ ਇਹ ਸਾਂਝੀਵਾਲਤਾ ਦਾ ਇਕ ਮਹਾਨ ਕੇਂਦਰ ਬਣ ਸਕੇ। ਇਸ ਲਈ ਪੰਚਮ ਪਾਤਸ਼ਾਹ ਨੇ ਆਪਣੇ ਪਿਤਾ-ਗੁਰੂ ਜੀ ਦੇ ਆਰੰਭੇ ਹੋਏ ਕੰਮ ਨੂੰ ਮੁਖ ਰਖਦਿਆਂ ਹੋਇਆਂ ਸਰੋਵਰ ਨੂੰ ਪੱਕਿਆਂ ਕੀਤਾ ਅਤੇ ਸ੍ਰੀ ਹਰਿਮੰਦਰ ਦਾ ਨੀਂਹ—ਪੱਥਰ, ਹਜ਼ਰਤ ਮੀਆਂ ਮੀਰ ਕੋਲੋਂ ਰਖਵਾਇਆ ਉਸਾਰੀ ਤੋਂ ਬਾਅਦ ਸੰਨ ੧੬੦੪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਏਸ ਮੰਦਰ ਵਿਚ ਕਰਵਾਇਆ ਅਤੇ ਬਾਬਾ ਬੁੱਢਾ ਜੀ ਨੂੰ ਹਰਿਮੰਦਰ ਸਾਹਿਬ ਦਾ

ਪਹਿਲਾ ਗ੍ਰੰਥੀ ਨਿਯੁਕਤ ਕੀਤਾ।

ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਰਖੇ ਗਏ। ਕਿਸੇ ਪਾਸਿਓਂ ਅੰਦਰ ਲੰਘੋ, ਕਿਸੇ ਪਾਸੇ ਵੱਲ ਮੂੰਹ ਕਰਕੇ ਬੈਠੋ, ਕੋਈ ਬੰਦਸ਼ ਨਹੀਂ। ਕਿਸੇ ਮਜ਼ਹਬ, ਜ਼ਾਤ ਪਾਤ ਤੇ ਨਸਲ ਦੇ ਕਿਸੇ ਮਨੁਖ ਨੂੰ ਕੋਈ ਰੋਕ ਟੋਕ ਨਹੀਂ।

ਦਰਸ਼ਨੀ ਦਰਵਾਜ਼ੇ ਤੋਂ ਹਰਿਮੰਦਰ ਤਕ ਸੁਰਗਦੁਆਰੀਆਂ ਉਤੇ ਪੁਲ ਬਣਾਇਆ ਗਿਆ। ਵਿਦਵਾਨਾਂ ਦਾ ਕਹਿਣਾ ਹੈ ਕਿ ਇਹ ਪੁਲ ੮੪ ਕਦਮ ਲੰਮਾ ਹੈ, ਜੋ ਮਨੁੱਖ ਦੀ ਚੋਰਾਸੀ ਕੱਟਣ ਦਾ ਪ੍ਰਤੀਕ ਹੈ। ਹਰਿਮੰਦਰ ਦੇ ਦੁਆਲੇ ਜੋ ਪੁੱਲ ਹੈ ਜਾਂ ਛੋਟੀ ਪਰਕਰਮਾ ਹੈ ਉਹਦੇ ਹੇਠਲੇ ਪਾਸੇ ਵੀ ਸੁਰਗਦੁਆਰੀਆਂ ਹਨ। ਹਰਿਮੰਦਰ ਦੀ ਬਨਾਵਟ ਬੜੀ ਦਿਲ ਖਿਚਵੀਂ ਹੈ। ਵਿਚਕਾਰੋਂ ਇਕੋ ਹੀ ਉੱਚੀ ਛੱਤ ਹੈ ਤੇ ਚੁਫੇਰਿਓਂ ਦੂਹਰੀ ਛੱਤ ਹੈ।

ਜਦੋਂ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਲਈ ਪ੍ਰਕਰਮਾਂ ਵਿਚ ਉਤਰੀਦਾ ਹੈ, ਓਦੋਂ ਹੀ ਮਨ ਸ਼ਰਧਾ ਵਿਚ ਰੰਗਿਆ ਜਾਂਦਾ ਹੈ, ਅਤੇ ਅਤੇ ਆਪ-ਮੁਹਾਰੇ "ਧੰਨ ਗੁਰੂ ਰਾਮਦਾਸ" ਮੂੰਹੋਂ ਨਿਕਲ ਜਾਂਦਾ ਹੈ। ਜਿਉਂ ਜਿਉਂ ਪਰਕਰਮਾ ਕਰਦੇ ਹੋਏ ਹਰਿਮੰਦਰ ਸਾਹਿਬ ਵੱਲ ਜਾਈਏ, ਦਿਲ ਨੂੰ ਸ਼ਾਂਤੀ ਮਿਲਦੀ ਹੈ, ਮਨ ਨੂੰ ਹੁਲਾਰਾ ਜਿਹਾ ਔਂਦਾ ਹੈ, ਅਗੰਮੀ ਰੰਗ ਚੜ੍ਹਦਾ ਹੈ, ਸੁਰਤ ਜੁੜਦੀ ਹੈ, ਅਤੇ ਆਤਮਕ ਰਸ ਪ੍ਰਾਪਤ ਹੁੰਦਾ ਹੈ। ਇਸਦਾ ਮਤਲਬ ਹੈ ਕਿ ਏਥੇ ਕੋਈ ਗੈਬੀ ਸ਼ਕਤੀ ਹੈ। ਇਸ ਮੰਦਰ ਵਿਚ ਚੋਵੀ ਘੰਟੇ ਕੀਰਤਨ ਜਾਂ ਸਤਿਨਾਮ ਦਾ ਜਾਪ ਹੁੰਦਾ ਹੈ। ਵਾਤਾਵਰਨ ਬੜਾ ਸ਼ਾਂਤ ਅਤੇ ਸੁਖਾਵਾਂ ਹੁੰਦਾ ਹੈ। ਜੀਅ ਕਰਦਾ ਹੈ ਕਿ ਇਸ ਪਵਿਤ੍ਰ ਅਸਥਾਨ ਤੋਂ ਆਪਣਾ ਸਭ ਕੁਝ ਵਾਰ ਦੇਈਏ।

ਅੰਮ੍ਰਿਤਸਰ ਦੀ ਇਹ ਮਹਾਨਤਾ ਹੈ ਕਿ ਇਹਦੀ ਧਰਤੀ ਸੁਹਾਵੀ ਅਤੇ ਤਾਲ ਵੀ ਸੁਹਾਵਾ ਹੈ। ਤਾਲ ਵਿਚ ਹਰਿਮੰਦਰ ਸਾਹਿਬ ਕਵੀਆਂ ਦੀ ਢੁਕਵੀਂ ਤਸ਼ਬੀਹ ਅਨੁਸਾਰ ਇਉਂ ਸੋਭਦਾ ਹੈ ਜਿਵੇਂ ਸਰੋਵਰ ਵਿਚ ਕੰਵਲ ਦਾ ਫੁੱਲ।

ਹਰਿਮੰਦਰ ਸਾਹਿਬ ਸਾਰੇ ਸ਼ਹਿਰ ਨਾਲੋਂ ਨੀਵਾਂ ਹੈ। ਇਸ ਲਈ ਸਰੋਵਰ ਵੀ ਨੀਵਾਂ ਹੈ, ਜਿਥੇ ਇਸ਼ਨਾਨ ਕਰਕੇ ਕੁਲਾਂ ਤਰਦੀਆਂ ਹਨ ਤੇ ਜੀਵਨ ਮੁਕਤੀ ਮਿਲਦੀ ਹੈ।

'ਸੰਤਹੁ ਰਾਮਦਾਸ ਸਰੋਵਰੁ ਨੀਕਾ
ਜੋ ਨਾਵੈ ਸੋ ਕੁਲੁ ਤਰਾਵੈ
ਉਧਾਰੁ ਹੋਆ ਹੈ ਜੀ ਕਾ,। (ਸੋਰਠਿ ਮ: ੫)

ਏਸੇ ਤਰ੍ਹਾਂ ਹਰਿਮੰਦਰ ਸਾਹਿਬ ਦਾ ਗੁੰਬਦ ਵੀ ਬੈਠਵਾਂ ਹੈ ਜਿਵੇਂ ਕੰਵਲ ਫੁੱਲ ਮੂਧਾ ਕਰਕੇ ਰਖਿਆ ਹੋਵੇ। ਨੀਵਾਂ ਸਰੋਵਰ, ਨੀਵਾਂ ਹਰਿਮੰਦਰ ਤੇ ਨੀਵਾਂ ਗੁੰਬਦ ਹੋਣਾ ਗੁਰੂ ਘਰ ਦੀ ਵਡਿਆਈ ਅਤੇ ਨਿਮ੍ਰਤਾ ਦਾ ਪ੍ਰਤੀਕ ਹੈ।

ਭਾਰਤ ਦਾ ਦਿਲ ਪੰਜਾਬ ਹੈ, ਪੰਜਾਬ ਦਾ ਦਿਲ ਅੰਮ੍ਰਿਤਸਰ ਹੈ ਅਤੇ ਅੰਮ੍ਰਿਤਸਰ ਦਾ ਦਿਲ ਹਰਿਮੰਦਰ ਹੈ। ਏਸੇ ਹਰਿਮੰਦਰ ਦੀ ਪਵਿੱਤਰਤਾ ਵਾਸਤੇ ਬਾਬਾ ਦੀਪ ਸਿੰਘ, ਬਾਬਾ ਗੁਰਬਖਸ਼ ਸਿੰਘ ਅਤੇ ਅਨੇਕਾਂ ਸਿੰਘਾਂ ਸ਼ਹੀਦੀਆਂ ਪ੍ਰਾਪਤ ਕੀਤੀਆਂ।

ਹਰਿਮੰਦਰ ਸਾਹਿਬ ਆਤਮਕ, ਭਾਈਚਾਰਕ, ਰਾਜਨੀਤਕ, ਵਿਦਿਅਕ, ਸਭਿਆਚਾਰਕ ਅਤੇ ਕਲਾ ਦੇ ਪੱਖ ਤੋਂ ਵੀ ਬੇ-ਮਿਸਾਲ ਅਸਥਾਨ ਹੈ।

ਪ੍ਰੋ: ਪੂਰਨ ਸਿੰਘ ਜੀ ਨੇ ਲਿਖਿਆ ਸੀ :—

"ਇਹ ਹਰਿਮੰਦਰ ਸਾਡਾ ਜੀਵਨ, ਪ੍ਰਾਣ, ਧਰਤ, ਆਕਾਸ਼, ਹੱਡੀ ਮਾਸ, ਸਭ ਕੁਝ ਹੈ। ਇਹ ਸਾਡਾ ਦਿਲ ਹੈ। ਇਹ ਸਾਡੇ ਲੋਕ ਪ੍ਰਲੋਕ ਦੀ ਫਤਹ ਹੈ, ਇਹ ਸਾਡਾ ਮਹਾਨ ਕੇਂਦਰ ਹੈ, ਇਹ ਸਾਡੇ ਰੱਬ ਦਾ ਘਰ ਹੈ। ਦਰਬਾਰ ਸਾਹਿਬ ਰੂਹ ਦਾ ਸੁਪਨ, ਸੱਚ ਤੇ ਸੱਚ—ਸੁਪਨ ਹੈ, ਦਰਬਾਰ ਸਾਹਿਬ ਠੀਕ ਸਚਖੰਡ ਦਾ ਟੁਕੜਾ ਹੈ ਜਿਹੜਾ ਅਨੰਤ ਤੀਰੀ ਰਸ਼ਮੀਆਂ ਨਾਲ ਧੁਰ ਅਰਸ਼ਾਂ ਥੀਂ ਪੰਘੂੜੇ ਵਾਂਗ ਨਿਰੋਲ ਆਕਾਸ਼ ਵਿਚ ਝੂਲ ਰਿਹਾ ਹੈ, ਜੋ ਮੰਨ ਕੇ ਏਥੇ ਆਇਆ ਹੈ, ਉਹ ਜੀਵਨ ਮੁਕਤ

ਹੋਇਆ ਹੈ।

ਏਥੇ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਦੁਖ ਰੋਗ ਅਤੇ ਪਾਪ ਨਾਸ਼ ਹੋ ਜਾਂਦੇ ਹਨ .—

'ਰਾਮਦਾਸ ਸਰੋਵਰਿ ਨਾਤੇ
ਸਭ ਉਤਰੇ ਪਾਪ ਕਮਾਤੇ ॥'

(ਸੋਰਠਿ ਮ: ੫)

ਅੰਮ੍ਰਿਤਸਰ ਦੇ ਸਰੋਵਰ ਦੇ ਇਸ਼ਨਾਨ ਕਰਨ ਨਾਲ ਕਾਂ ਵੀ ਹੰਸ ਬਣ ਜਾਂਦੇ ਹਨ ਭਾਵ ਪਾਪੀ ਲੋਕ ਵੀ ਤਰ ਜਾਂਦੇ ਹਨ।

"ਅੰਮ੍ਰਿਤਸਰ ਸਤਿਗੁਰੁ ਸਤਿਵਾਦੀ
ਜਿਤੁ ਨਾਤੈ ਕਉਆ ਹੰਸ ਹੋਹੈ ॥"

(ਮ: ੪)

ਭਾਰਤ ਵਿਚ ਮੁਗਲ ਰਾਜ ਸਮੇਂ ਸਿਖਾਂ ਤੇ ਜ਼ੁਲਮ ਅਤੇ ਕਹਿਰ ਦੇ ਬੱਦਲ ਵੱਸੇ ਤਾਂ ਸ਼ਹਿਰਾਂ ਤੇ ਪਿੰਡਾਂ ਵਿਚ ਕੋਈ ਸਿਖ ਨਾ ਰਿਹਾ। ਸਿਰਫ ਸੰਘਣੇ ਜੰਗਲਾਂ ਵਿਚ ਸਿਰ ਲੁਕਾਉਣ ਲਈ ਸਿਖ ਇਕੱਠੇ ਹੋਏ। ਅੰਮ੍ਰਿਤ ਸ਼ਹਿਰ ਵੀ ਖਾਲੀ ਹੋ ਗਿਆ। ਉਸ ਸਮੇਂ ਵੀ ਜਦੋਂ ਹਰਿਮੰਦਰ ਸਾਹਿਬ ਤੇ ਮੁਗਲਾਂ ਦਾ ਸਖ਼ਤ ਪਹਿਰਾ ਸੀ ਤਾਂ ਸਿੰਘ ਲੁਕ ਛਿਪ ਕੇ "ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ" ਨੂੰ ਮੁਖ ਰਖਦਿਆਂ ਹੋਇਆਂ ਅੰਮ੍ਰਿਤ ਸਰੋਵਰ ਵਿਚੋਂ ਇਸ਼ਨਾਨ ਕਰ ਜਾਂਦੇ ਸਨ। ਕਿੰਨੀ ਬਹਾਦਰੀ ਹੈ ਕਿ ਜਦੋਂ ਸਿਖ ਅੰਮ੍ਰਿਤਸਰ ਦੇ ਨੇੜੇ ਤੇੜੇ ਨਹੀਂ ਸੀ ਆ ਸਕਦਾ, ਓਦੋਂ ਵੀ ਖਾਲਸੇ ਨੇ ਤਲੀ ਤੇ ਸੀਸ ਰਖ ਕੇ ਮੌਤ ਪ੍ਰਵਾਨ ਕੀਤੀ, ਪਰ ਦਰਸ਼ਨ ਇਸ਼ਨਾਨ ਵਜੋਂ ਪਿਛੇ ਨਹੀਂ ਹਟੇ।

ਉਸ ਵੇਲੇ ਸ੍ਰੀ ਹਰਿਮੰਦਰ ਸਾਹਿਬ ਵਿਚ ਧੂਪ ਦੀਪ, ਝਾੜੂ, ਸਾਫ ਸਫ਼ਾਈ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਕਿਉਂਕਿ ਦਰਵਾਜ਼ੇ ਬੰਦ ਸਨ ਤੇ ਚੁਫੇਰੇ ਸਖਤ ਪਹਿਰਾ ਸੀ।

ਭਾਈ ਮਨਸਾ ਸਿੰਘ ਜੀ ਏਨੀ ਸਖਤੀ ਦੇ ਹੁੰਦਿਆਂ ਵੀ ਕਈ ਮਹੀਨੇ ਸਰੋਵਰ ਵਿਚ ਘੜਾ ਪੁੱਠਾ ਕਰਕੇ, ਉਸਦੇ ਆਸਰੇ ਤਰ ਕੇ, 'ਹਰਿ ਕੀ ਪਉੜੀ' ਵਾਲੇ ਰਸਤੇ, ਹਰਿਮੰਦਰ ਸਾਹਿਬ ਦੇ ਅੰਦਰ ਚਲੇ ਜਾਂਦੇ। ਆਪ ਦੀਵਾ ਬਾਲਦੇ, ਧੂਪ ਧੁਖਾਉਂਦੇ ਅਤੇ ਪਾਠ ਕਰਕੇ ਅੰਨ੍ਹੇਰੇ ਵਿਚ ਹੀ ਵਾਪਸ ਮੁੜ ਆਉਂਦੇ ਤੇ ਬੜੀ ਚੌਕਸੀ ਨਾਲ ਭੇਸ ਵਟਾ ਕੇ ਪ੍ਰਕਰਮਾ ਵਿਚੋਂ ਬਾਹਰ ਨਿਕਲ ਕੇ ਸ਼ਹਿਰ ਵਿਚ ਚਲੇ ਜਾਂਦੇ। ਆਖਰ ਪਤਾ ਲਗਣ ਤੇ ਇਕ ਦਿਨ ਸਰੋਵਰ ਵਿਚ ਹੀ ਗੋਲੀ ਦਾ ਨਿਸ਼ਾਨਾ ਬਣ ਗਏ। ਇਸੇ ਤਰ੍ਹਾਂ ਭਾਈ ਭਾਰਾ ਸਿੰਘ ਜੀ ਨੇ ਵੀ ਭੇਸ ਧਾਰਕੇ, ਲੁਕ ਛਿਪ ਕੇ ਹਰਿਮੰਦਰ ਸਾਹਿਬ ਦੀ ਸੇਵਾ ਕੀਤੀ ਅਤੇ ਸ਼ਹੀਦੀ ਪਾਈ। ਓਦੋਂ ਤੁਰਕਾਂ ਨੇ ਇਕੱਠੇ ਹੋ ਕੇ ਇਹ ਸੋਚਿਆ ਕਿ ਸਿੰਘ ਏਨੀ ਮੁਸ਼ਕਲ ਨਾਲ ਚੋਰੀ ਅੰਮ੍ਰਿਤਸਰ ਜਾ ਕੇ ਸਰੋਵਰ ਵਿਚ ਇਸ਼ਨਾਨ ਕਿਉਂ ਕਰਦੇ ਹਨ। ਮੁਖਬਰਾਂ ਨੇ ਦਸਿਆ ਕਿ ਅੰਮ੍ਰਿਤਸਰ ਦੇ ਸਰੋਵਰ ਵਿਚ ਅੰਮ੍ਰਿਤ (ਆਬੇ-ਹਯਾਤ) ਹੈ ਜਦੋਂ ਇਹ ਲੋਕ ਇਸ਼ਨਾਨ ਕਰਦੇ ਹਨ ਅਤੇ ਇਕ ਘੁੱਟ ਪੀ ਲੈਂਦੇ ਹਨ ਤਾਂ ਇਹ ਨਿਡੱਰ, ਬਹਾਦਰ ਅਤੇ ਸੂਰਮੇ ਬਣ ਜਾਂਦੇ ਤੇ ਫੇਰ ਸਾਡੇ ਨਾਲ ਆਕੇ ਲੜਦੇ ਹਨ। ਇਕੱਲਾ ਇਕੱਲਾ ਸਿੰਘ ਲੜਕੇ ਕਈਆਂ ਮੁਸਲਮਾਨਾਂ ਨੂੰ ਖਤਮ ਕਰ ਦਿੰਦਾ ਹੈ। ਇਸੇ ਖਿਆਲ ਨਾਲ ਹੀ ਤੁਰਕਾਂ ਨੇ ਹਰਿਮੰਦਰ ਸਾਹਿਬ ਨੂੰ ਢਾਹਿਆ ਅਤੇ ਸਰੋਵਰ ਨੂੰ ਮਿਟੀ ਮਲਬੇ ਨਾਲ ਪੂਰਿਆ ਸੀ। ਪਰ ਖਾਲਸੇ ਨੇ ਦੁਬਾਰਾ ਸਰੋਵਰ ਦੀ ਸਫਾਈ ਕੀਤੀ ਅਤੇ ਹਰਿਮੰਦਰ ਉਸਾਰਿਆ।

ਹਰਿਮੰਦਰ ਸਾਹਿਬ ਦੀ ਇਹ ਮਹੱਤਤਾ ਹੈ ਕਿ ਸਿਖਾਂ ਤੋਂ ਬਿਨਾਂ ਦੇਸ਼ ਵਿਦੇਸ਼ਾਂ ਦੇ ਹਰ ਵਰਗ ਦੇ ਲੋਕ ਏਥੋਂ ਦੀ ਸਰਬ-ਸਾਂਝ, ਧਾਰਮਕ ਗੌਰਵਤਾ, ਉੱਚਤਾ, ਸੁੰਦਰਤਾ ਅਤੇ ਪਵਿਤ੍ਰਤਾ ਵੇਖਕੇ ਪ੍ਰਭਾਵਤ ਹੁੰਦੇ ਹਨ ਅਤੇ ਦਰਸ਼ਨ ਇਸ਼ਨਾਨ ਕਰਕੇ ਨਿਹਾਲ ਹੁੰਦੇ ਹਨ।

ਮਹਾਰਾਜਾ ਰਣਜੀਤ ਸਿੰਘ ਨੂੰ ਹਰਿਮੰਦਰ ਨਾਲ ਏਨਾ ਪਿਆਰ ਸੀ ਕਿ ਉਹਨੇ ਸ਼ਹਿਰ ਦੇ ਚੌਗਿਰਦੇ ਪੱਕੀ ਦੀਵਾਰ (ਫਸੀਲ) ਬਣਵਾਈ, ਜਿਸਦੇ ਚੁਫੇਰੇ ਬਾਰਾਂ ਦਰਵਾਜ਼ੇ ਬਣਵਾਏ। ਸ਼ਹਿਰ ਦੀ ਰਖਿਆ ਵਾਸਤੇ

ਗੋਬਿੰਦ ਗੜ੍ਹ ਦਾ ਕਿਲ੍ਹਾ ਬਣਵਾਇਆ। ਰਾਮ ਬਾਗ ਬਣਵਾਇਆ ਜਿਥੇ ਮਹਾਰਾਜੇ ਦਾ ਮਹੱਲ-ਨਿਵਾਸ ਅਸਥਾਨ ਸੀ। ਹੋਰ ਮਹਾਰਾਜੇ ਨੇ ਸ਼ਹਿਰ ਦੀ ਰੌਣਕ ਵਾਸਤੇ ਕਈ ਕੂਚੇ, ਕਟੜੇ ਬਣਵਾਏ। ਇਸ ਤਰ੍ਹਾਂ ਸ਼ਹਿਰ ਦੀ ਬਨਾਵਟ ਅਤੇ ਸਜਾਵਟ ਵਲ ਉਚੇਚਾ ਧਿਆਨ ਦੇ ਕੇ ਮਹਾਰਾਜੇ ਨੇ ਅੰਮ੍ਰਿਤਸਰ ਦੀ ਮਹੱਤਤਾ ਵਧਾਈ। ਇਹੋ ਵਜਾ ਹੈ ਕਿ ਇਹ ਸ਼ਹਿਰ ਵਪਾਰਕ ਤੌਰ ਤੇ ਬੜਾ ਪ੍ਰਸਿੱਧ ਹੋਇਆ।

ਸ਼ੇਰਿ ਪੰਜਾਬ ਨੇ ਹਰਿਮੰਦਰ ਸਾਹਿਬ ਉਤੇ ਸੋਨੇ ਦੇ ਪੱਤਰੇ ਲਗਵਾਏ। ਦੀਵਾਰਾਂ ਉਪਰ ਕੀਮਤੀ ਪੱਥਰਾਂ ਤੇ ਬਹੁਮੁੱਲੇ ਨਗਾਂ ਨਾਲ ਮੀਨਾਕਾਰੀ, ਨੱਕਾਸ਼ੀ ਦਾ ਬੜਾ ਸੁੰਦਰ, ਕਮਾਲ ਦੀ ਛੱਬ ਵਾਲਾ ਤੇ ਮਨ-ਮੋਹਣਾ ਕੰਮ ਕਰਵਾਇਆ। ਪ੍ਰਕਰਮਾ ਵਿਚ ਹਰਿਮੰਦਰ ਸਾਹਿਬ ਤਕ ਕਈ ਪਰਕਾਰ ਦਾ ਰੰਗਦਾਰ ਅਤੇ ਚਿਤਰ-ਮਿਤਰਾ ਸੰਗਮਰਮਰ ਲਵਾਇਆ।

ਭਾਵੇਂ ਸ਼ੇਰਿ ਪੰਜਾਬ ਦੇ ਰਾਜ ਸਮੇਂ ਪੰਜਾਬ ਦੀ ਰਾਜਸੀ ਰਾਜਧਾਨੀ 'ਲਾਹੌਰ' ਸੀ ਪਰ ਮਹਾਰਾਜੇ ਨੇ ਆਪਣੀ ਧਾਰਮਿਕ ਰਾਜਧਾਨੀ ਅੰਮ੍ਰਿਤਸਰ ਨੂੰ ਬਣਾ ਲਿਆ ਸੀ। ਮਹਾਰਾਜੇ ਦਾ ਅੰਮ੍ਰਿਤਸਰ ਨਾਲ ਏਨਾ ਪਿਆਰ ਸੀ ਕਿ ਸੰਨ ੧੮੦੩ ਵਿਚ ਉਹਨਾਂ ਨੇ 'ਕੋਹਿਨੂਰ' ਹੀਰਾ ਪ੍ਰਾਪਤ ਕਰਨ ਦੀ ਖੁਸ਼ੀ ਵਿਚ ਭਾਰੀ ਜਲੂਸ ਅੰਮ੍ਰਿਤਸਰ ਹੀ ਕੱਢਿਆ। ਸੰਨ ੧੮੦੯ ਵਿਚ ਅੰਗਰੇਜ਼ੀ ਰਾਜ ਅਤੇ ਸਿਖ ਰਾਜ ਦੀ ਹੱਦ ਬੰਦੀ ਦੀ ਸੰਧੀ ਮਿਸਟਰ ਮੈਟਕਾਫ ਅਤੇ ਸ਼ੇਰਿ ਪੰਜਾਬ ਵਿਚ ਅੰਮ੍ਰਿਤਸਰ ਵਿਚ ਹੀ ਕੀਤੀ ਗਈ। ਸੰਨ ੧੮੨੮ ਵਿਚ ਅੰਗਰੇਜ਼ੀ ਮਿਸ਼ਨ ਅੰਮ੍ਰਿਤਸਰ ਆਇਆ ਤਾਂ ਉਸਦਾ ਬੜੀ ਸ਼ਾਨ ਨਾਲ ਸੁਆਗਤ ਕੀਤਾ ਗਿਆ। ਸਿੱਖਾਂ ਦੀਆਂ ਫੌਜੀ ਪਲਟਨਾਂ ਦੀ ਪਰੇਡ ਹੋਈ ਅਤੇ ਮਿਸ਼ਨ ਦੇ ਮੈਂਬਰਾਂ ਨੂੰ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਵਾਏ ਗਏ। ਸੰਨ ੧੮੩੩ ਵਿਚ ਕਸ਼ਮੀਰ ਵਿਚ ਕਾਲ ਪੈ ਗਿਆ ਤਾਂ ਮਹਾਰਾਜੇ ਨੇ ਬਹੁਤ ਸਾਰੇ ਕਸ਼ਮੀਰੀਆਂ ਨੂੰ ਅੰਮ੍ਰਿਤਸਰ ਵਿਚ ਵਸਾ ਲਿਆ ਅਤੇ ਲੋੜੀਂਦੀਆਂ ਸਹੂਲਤਾਂ ਦਿਤੀਆਂ।

ਹਰਿਮੰਦਰ ਸਾਹਿਬ ਦਾ ਦੂਸਰਾ ਨਾਮ ਦਰਬਾਰ ਸਾਹਿਬ ਵੀ ਹੈ। ਇਸ ਮੰਦਰ ਨਾਲ ਸਿਖਾਂ ਦੇ ਧਾਰਮਿਕ ਜਜ਼ਬਾਤ ਜੁੜੇ ਹੋਏ ਹਨ, ਸਿਖਾਂ

ਦਾ ਵਿਸ਼ਵਾਸ ਹੈ ਕਿ ਹਰਿਮੰਦਰ ਸਾਹਿਬ ਗੁਰੂਆਂ ਦਾ ਘਰ ਹੈ, ਸਿਖਾਂ ਦਾ ਘਰ ਹੈ, ਮਾਨੁੱਖਤਾ ਦਾ ਘਰ ਹੈ ਅਤੇ ਸਿਫਤੀ ਦਾ ਘਰ ਹੈ। ਇਸੇ ਅਸਥਾਨ ਤੋਂ ਸ਼ਾਂਤਮਈ ਦਾ ਸਬਕ ਲੈ ਕੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਅਰਦਾਸ ਕਰਕੇ, ਮੁਗਲਾਂ, ਅਫਗਾਨਾਂ ਅਤੇ ਅੰਗਰੇਜ਼ਾਂ ਦੇ ਜ਼ੁਲਮਾਂ ਵਿਰੁਧ ਸਿੰਘਾਂ ਨੇ ਡਟ ਕੇ ਟਾਕਰਾ ਕੀਤਾ ਤੇ ਚੜ੍ਹਦੀਆਂ ਕਲਾਂ ਵਿਚ ਰਹੇ। ਸ਼ਹੀਦ ਹੋ ਗਏ ਪਰ ਜਿਤ ਖਾਲਸੇ ਦੀ ਹੋਈ।

ਦੁਨੀਆਂ ਵਿਚ ਕੋਈ ਹੋਰ ਐਸਾ ਧਰਮ ਨਹੀਂ ਜੋ ਲੋਕ-ਭਲਾਈ ਅਤੇ ਸਾਂਝੀਵਾਲਤਾ ਲਈ ਉਸਾਰਿਆ ਅਤੇ ਸਿਰਜਿਆ ਗਿਆ ਹੋਵ। ਐਸਾ ਧਰਮ ਕੇਂਦਰ ਹੋਰ ਕੋਈ ਨਹੀਂ ਜਿਥੇ ਹਰ ਮਜ਼ਹਬ ਦੇ ਲੋਕਾਂ ਨੂੰ ਢਿੱਡ ਦੀ ਭੁਖ ਮੇਟਣ ਨਾਲ ਆਤਮਾ ਦੀ ਭੁੱਖ ਵੀ ਮਿਟ ਜਾਂਦੀ ਹੋਵੇ, ਐਸਾ ਪਾਵਨ ਧਰਮ ਅਸਥਾਨ ਹੋਰ ਕੋਈ ਨਹੀਂ ਜਿਥੋਂ ਜ਼ੁਲਮ ਅਤੇ ਅਨਿਆਂ ਦੇ ਵਿਰੁਧ ਲੜਨ ਤੇ ਜੂਝਣ ਦੀ ਅਗਵਾਈ ਅਤੇ ਸ਼ਕਤੀ ਮਿਲਦੀ ਹੋਵੇ। ਜਿਵੇਂ ਹਿੰਦੂਆਂ ਲਈ ਕਾਂਸ਼ੀ, ਮੁਸਲਮਾਨਾਂ ਲਈ ਮੱਕਾ ਅਤੇ ਈਸਾਈਆਂ ਲਈ ਰੋਮ ਹੈ, ਇਸੇ ਤਰਾਂ ਸਿੱਖਾਂ ਵਾਸਤੇ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਹੈ। ਇਸੇ ਲਈ ਭਾਰਤ ਅਤੇ ਵਿਦੇਸ਼ਾਂ ਵਿਚ ਵਸਦੇ ਸਿੱਖ ਇਸ ਪਾਵਨ ਅਸਥਾਨ ਦੀ ਪਵਿਤ੍ਰਤਾ ਨੂੰ ਕਾਇਮ ਰੱਖਣ ਵਾਸਤੇ ਆਪਣੇ ਤਨ ਮਨ ਤੇ ਧਨ ਨਾਲ ਹਰ ਤਰ੍ਹਾਂ ਸੇਵਾ ਅਤੇ ਕੁਰਬਾਨੀ ਕਰਨ ਲਈ ਤਿਆਰ ਰਹਿੰਦੇ ਹਨ।

# ਅੰਮ੍ਰਿਤਸਰ ਅਤੇ ਸਰੋਵਰ ਦੀ ਮਹੱਤਤਾ

**ਗੁਰਬਾਣੀ ਅਨੁਸਾਰ**

ਬਿਖਿਆ ਮਲੁ ਜਾਇ ਅੰਮ੍ਰਿਤਸਰ ਨਾਵਹੁ
ਗੁਰ ਸਰ ਸੰਤੋਖੁ ਪਾਇਆ ॥
ਕਾਇਆ ਅੰਦਰਿ ਅੰਮ੍ਰਿਤਸਰੁ ਸਾਚਾ,
ਮਨ ਪੀਵੈ ਭਾਇ ਸੁਭਾਈ ਹੈ ॥

(ਮ: ੩)

ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ
ਜਿਤੁ ਨਾਤੈ ਕਊਆ ਹੰਸੁ ਹੋਹੈ ॥
ਨਾਨਕ ਧਨ ਧੰਨੁ ਵਡੇ ਵਡਭਾਗੀ
ਗੁਰਮਤਿ ਨਾਮ ਰਿਦੈ ਮਲ ਧੋਹੈ ॥

(ਗੁਜਰੀ ਮ: ੪)

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥
ਬਧਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥
ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥
ਹਰਿਹਾਂ ਨਾਨਕ ਕਸਮਲ ਜਾਹਿ,
ਨਾਇਐ ਰਾਮਦਾਸ ਸਰ ॥

(ਫੁਨੇਹੇ ਮਹਲਾ ੫)

## ਗੁਰੂ ਸਾਹਿਬਾਨ ਦੇ ਨਿਕਟਵਰਤੀ ਕਵੀਆਂ ਅਨੁਸਾਰ

ਦਿਚੈ ਪੂਰਬਿ ਦੇਵਣਾ ਜਿਸਦੀ ਵਸਤੁ ਤਿਸੈ ਘਰਿ ਆਵੈ ॥
ਬੈਠਾ ਸੋਢੀ ਪਾਤਸਾਹੁ ਰਾਮਦਾਸੁ ਸਤਿਗੁਰੂ ਕਹਾਵੈ ॥
ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ ॥
ਉਲਟਾ ਖੇਲੁ ਖਸੰਮ ਦਾ ਉਲਟੀ ਗੰਗ ਸਮੁੰਦ੍ਰਿ ਸਮਾਵੈ ॥
ਦਿਤਾ ਲਈਐ ਆਪਣਾ ਅਣਦਿਤਾ ਕੁਛ ਹਥਿ ਨ ਆਵੈ ॥
ਫਿਰਿ ਆਈ ਘਰਿ ਅਰਜਨੇ ਪੁਤੁ ਸੰਸਾਰੀ ਗੁਰੂ ਕਹਾਵੈ ॥
ਜਾਣ ਨਾ ਦੇਸਾਂ ਸੋਢੀਓਂ ਹੋਰਸਿ ਅਜਰੁ ਨ ਜਰਿਆ ਜਾਵੈ ॥
ਘਰ ਹੀ ਕੀ ਵੱਥੁ ਘਰੈ ਰਹਾਵੈ ॥

(ਭਾਈ ਗੁਰਦਾਸ ਜੀ)

ਇਹ ਗੰਗਾ ਮੁਕਾਬ ਬੁ-ਅੰਮ੍ਰਿਤਸਰ
ਕਿ ਹਰ ਸ਼ਸਤੋ ਹਸ਼ਤ ਆਮਦਰ ਚਾਰਕਸ਼

(ਭਾਈ ਨੰਦ ਲਾਲ ਜੀ)

## ਸਿੱਖ ਧਰਮ ਦੇ ਮਹਾਨ ਇਤਹਾਸਕਾਰ ਕਵੀਆਂ ਅਨੁਸਾਰ

ਐਸੀ ਨ ਅਯੁਧਿਯਾ, ਕਾਂਸ਼ੀ, ਦਵਾਰਕਾ, ਗਯਾ, ਪ੍ਰਯਾਗ,
ਮਥਰਾ, ਅਵੰਤਕਾ, ਨਾ ਕਾਂਚੀ ਹਰਿਦੁਆਰ ਹੈ।
ਅਠ, ਪਟਨ, ਨਾ ਅਮਰ ਨਾਥ, ਜਗਨ ਨਾਥ,
ਬ੍ਰਿੰਦਾਬਨ, ਬਦਰੀ ਨਾਥ, ਐਸੋ ਨਾ ਕਿਦਾਰ ਹੈ।
ਪੁਸ਼ਕਰ ਕਪਸ ਔ ਮਕੇਸਰ ਮਦੀਨਾ ਕਾਅਬਾ,
ਜੈਸੋ ਮਦਰ ਦੇਸ ਸੁਧਾਸਰ ਗੁਰਦੁਆਰ ਹੈ।
ਆਪ ਮਹਾਰਾਜ ਲੈ ਕੇ ਟੋਕਰੀ ਨਿਕਾਸੀ ਕਾਰ,
ਗੁਰੂ ਰਾਮਦਾਸ ਜੀ ਕੋ ਭਾਰੀ ਦਰਬਾਰ ਹੈ।

(ਗਿਆਨੀ ਗਿਆਨ ਸਿੰਘ ਪੰਥ-ਪ੍ਰਕਾਸ਼)

ਇਹ ਮੇਰੋ ਮੰਦਰ ਬਰ ਹੋਇ।
ਤਿਸਕੀ ਸਮਤਾ ਕਰਹਿ ਨ ਕੋਇ।

ਤੀਨ ਲੋਕ ਮਹਿ ਹੋਇ ਨ ਜੈਸੋ।
ਭਜਨ ਪ੍ਰਤਾਪ ਬਨਹਿ ਨਿਤ ਐਸੋ।
ਨਰਕ ਨਿਵਾਰਣੁ ਕਾਰਣ ਮੋਖ।
ਮੇਰੋ ਸਿਮਰਨ ਰੁਦਿ ਨਿਰਦੋਖ।
ਜੇ ਕਰ ਸ਼ਰਧਾ ਧਰਿ ਉਰ ਪਰਮ।
ਗਾਇ ਕੀਰਤਨ ਹੁਇ ਨਿਸ਼ਕਰਮ।
ਮੁਹਿ ਕੋ ਮਿਲਹਿ ਆਏ ਨਿਹਸੰਸੇ।
ਜਨਮ ਮਰਨ ਕੋ ਬੰਧ ਬਿਧ੍ਵੰਸੇ।

(ਭਾਈ ਸੰਤੋਖ ਸਿੰਘ ਜੀ—ਗੁਰ ਪ੍ਰਤਾਪ ਸੂਰਜ)

## ਹੋਰ ਪੰਜਾਬੀ ਕਵੀਆਂ ਅਨੁਸਾਰ

ਹਰਿਮੰਦਰ ਅਰ ਬੈਕੁੰਠ ਕੋ ਤੋ ਮੇਲਿਉ ਹਰੀ ਹਰਿਦਾਸ।
ਭਾਰੋ ਹੁਤੇ ਸੋ ਗਿਰ ਪਰਿਯੋ, ਪ੍ਰਹੋ ਚਰਿਯੋ ਅਕਾਸੁ।

(ਸੰਤ ਕਵੀ ਹਰਿਦਾਸ)

ਦਰਸਨ ਕੀਤੇ ਪਾਪ ਖੰਡੀਅਨ, ਜਨਮ ਮਰਨ ਮਿਟ ਜਾਵੇ।
ਚਉਰਾਸੀ ਵਿਚ ਪਵਨਿ ਨ ਮੂਲੇ, ਅੰਮ੍ਰਿਤਸਰ ਜੋ ਨ੍ਹਾਵੇ।

(ਕਵੀ ਦਰਸ਼ਨ)

ਤੀਨ ਲੋਕ ਮਹਿ ਤਾਲ ਨ ਐਸਾ,
ਜੈਸਾ ਦੇਖਯਾ ਅੰਮ੍ਰਿਤਸਰ।
ਤਾਲ ਮੱਧ ਹਰਿਮੰਦਰ ਨੀਕਾ,
ਮਾਨਹੁ ਰਾਮਦਾਸ ਕਾ ਘਰ।

... ... ... ...

ਕਹੁ 'ਸੋਂਧਾ' ਤੂੰ ਬਾਰ ਬਾਹ,
ਮੈਂ ਛੋਡੋਂ ਨਾਹੀ ਐਸਾ ਦਰ।

ਜੋਗ ਭੋਗ ਕਾ ਸਦਨ ਕੀਆ ਹਰਿ,
ਵਾਹਿ ਵਾਹਿ ਸ੍ਰੀ ਅੰਮ੍ਰਿਤਸਰ।

(ਕਵੀ ਸੰਧਾ)

ਮਣੀ ਗਵਾਚਿਆਂ ਸੱਪ ਜਿਉਂ ਦੁੱਖ ਪਾਂਵਦਾ,
ਪੁੱਤ ਗਵਾਚਿਆਂ ਮਾਂ ਜਗ ਨਹੀਂ ਭਾਂਵਦਾ।
ਹਰਿ ਰਸ ਦੀ ਜਦ ਟੋਟ ਪਵੇ ਫਕੀਰ ਨੂੰ,
ਪਰਲੋ ਮਚੇ ਚੁਫੇਰ ਤਿਉਂ ਘਬਰਾਂਵਦਾ।
ਟੁੱਟੀ ਡੋਰ ਜਿ ਦੁਆਰ ਤੇਰੇ ਆਂਵਦਾ।
ਲਹਰ ਫਿਰੇ ਇਕ ਵਾਰ ਹੋ ਮੁੜ ਧਾਂਵਦਾ।
ਕੀਹ ਅਗੰਮੀ ਖੇਡ ਏਥੇ ਲਹਿਰਾਂ ਦੀ,
ਅਰਸ਼ ਉਤਰਿਆ ਆਣ ਰਸੀਆ ਬਚਾਂਵਦਾ।

(ਡਾ: ਭਾ: ਵੀਰ ਸਿੰਘ)

ਅਜਬ ਫ਼ਕੀਰਾਂ ਦਾ ਘਰ ਹੈ
ਇਥੇ ਖੁਲ੍ਹਾ ਪਿਆ ਵਸਦਾ।
ਇਹ ਗੁਰਾਂ ਵਾਲੀ ਧਰਤੀ ਹੈ
ਇਥੇ ਸੱਚਾ ਦਰਬਾਰ ਹੈ,
ਇਥੇ ਦਿਲ ਪਿਆ ਝੁਕਦਾ,
ਸਿਰ ਪਿਆ ਨਿੰਵਦਾ।

(ਪ੍ਰੋ: ਪੂਰਨ ਸਿੰਘ)

# ਦਰਬਾਰ ਸਾਹਿਬ ਅਤੇ ਸਰੋਵਰ ਦੀ ਕਾਰ ਸੇਵਾ

ਕਾਰ ਸੇਵਾ, ਸਿੱਖ ਧਰਮ ਦੀ ਰਵਾਇਤੀ ਪਰੰਪਰਾ ਹੈ। ਗੁਰਦੁਆਰਿਆਂ, ਸਰੋਵਰਾਂ, ਲੰਗਰ ਦੀਆਂ ਇਮਾਰਤਾਂ ਅਤੇ ਇਹਨਾਂ ਨਾਲ ਸੰਬੰਧਤ ਇਮਾਰਤਾਂ, ਪੁਲਾਂ ਤੇ ਸੜਕਾਂ ਆਦਿ ਦੀ ਸੇਵਾ ਨੂੰ ਕਾਰ ਸੇਵਾ ਕਿਹਾ ਜਾਂਦਾ ਹੈ।

ਸਿੱਖ ਧਰਮ ਵਿਚ ਸਭ ਤੋਂ ਪਹਿਲਾਂ ਕਾਰ ਸੇਵਾ ਸ੍ਰੀ ਗੁਰੂ ਅਮਰਦਾਸ ਜੀ ਨੇ ਸ਼ੁਰੂ ਕਰਵਾਈ, ਜਦੋਂ ਉਹਨਾਂ ਨੇ ਆਮ ਲੋਕਾਂ ਦੀ ਲੋੜ ਨੂੰ ਮੁਖ ਰਖਦਿਆਂ ਹੋਇਆਂ, ਮਜ਼ਹਬ, ਜ਼ਾਤ ਪਾਤ ਦਾ ਭੇਦ ਮਿਟਾ ਕੇ, ਗੋਇੰਦਵਾਲ ਸਾਹਿਬ ਵਿਚ ੮੪ ਪਉੜੀਆਂ ਦੀ ਬਾਉਲੀ ਤਿਆਰ ਕਰਵਾਈ। ਓਦੋਂ ਬਾਬਾ ਬੁੱਢਾ ਜੀ ਨੇ ਟੱਕ ਲਗਾਇਆ ਅਤੇ ਸੰਗਤਾਂ ਨੇ ਕਾਰ ਸੇਵਾ ਵਿਚ ਹਿੱਸਾ ਲਿਆ। ਫੇਰ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਹੁਕਮ ਅਨੁਸਾਰ ਅੰਮ੍ਰਿਤਸਰ ਵਿਚ ਸਰੋਵਰ ਖੁਦਵਾਉਣਾ ਸ਼ੁਰੂ ਕੀਤਾ। ਅਨੇਕਾਂ ਸ਼ਰਧਾਲੂਆਂ ਨੇ ਕਾਰ ਸੇਵਾ ਕੀਤੀ।

ਕਾਰ ਸੇਵਾ ਨੂੰ ਗੁਰੂ ਅਰਜਨ ਦੇਵ ਜੀ ਨੇ ਏਨੀ ਮਹੱਤਤਾ ਦਿਤੀ ਹੈ ਕਿ ਉਹਨਾਂ ਨੇ ਕਿਹਾ ਹੈ ਕਿ ਇਉਂ ਲਗਦਾ ਹੈ ਕਿ ਪ੍ਰਮਾਤਮਾ, ਸਿੱਖਾਂ-ਸੰਤਾਂ ਦੇ ਕਾਰਜ ਕਰਨ ਲਈ ਆਪ ਚੱਲ ਕੇ ਆਇਆ ਹੈ।

ਸੰਤਾ ਕੇ ਕਾਰਜਿ ਆਪ ਖਲੋਇਆ
ਹਰਿ ਕੰਮੁ ਕਰਾਵਣਿ ਆਇਆ ਰਾਮ ॥

ਅੰਮ੍ਰਿਤ ਸਰੋਵਰ ਦੀ ਖੁਦਾਈ ਸਮੇਂ ਗੁਰੂ ਸਾਹਿਬ ਜੀ ਦਰਸ਼ਨੀ

ਡਿਉਢੀ ਦੇ ਲਾਗੇ ਇਕ ਬੇਰੀ ਥੱਲੇ ਬੈਠ ਕੇ ਸੰਗਤਾਂ ਨੂੰ ਸੇਵਾ ਕਰਦਿਆਂ ਵੇਖਦੇ ਅਤੇ ਨਿਗਰਾਨੀ ਕਰਿਆ ਕਰਦੇ ਸਨ। ਉਸ ਬੇਰੀ ਨੂੰ ਲਾਚੀ ਬੇਰ* ਕਹਿੰਦੇ ਹਨ।

ਪ੍ਰਕਰਮਾਂ ਵਿਚ ਉੱਤਰ ਵਾਲੇ ਪਾਸੇ ਜਿਥੇ ਬਾਬਾ ਬੁੱਢਾ ਜੀ ਦੀ ਬੇਰ ਹੈ, ਓਥੇ ਬਾਬਾ ਬੁੱਢਾ ਜੀ ਬੈਠ ਕੇ ਹਰਿਮੰਦਰ ਸਾਹਿਬ ਦੀ ਸੇਵਾ ਕਰਵਾਇਆ ਕਰਦੇ ਸਨ। ਸੰਗਤਾਂ ਬੜੇ ਉਤਸ਼ਾਹ ਨਾਲ ਸੇਵਾ ਕਰਿਆ ਕਰਦੀਆਂ ਸਨ। ਇਸਤਰ੍ਹਾਂ ਕਾਰ-ਸੇਵਾ ਸਿਖ ਧਰਮ ਵਿਚ ਇਕ ਐਸੀ ਪਰੰਪਰਾ ਬਣ ਗਈ ਜਿਸਦਾ ਮੁੱਖ ਮੰਤਵ ਸਿੱਖਾਂ ਵਿਚੋਂ ਅਭਿਮਾਨ ਖਤਮ ਕਰਕੇ ਨਿੰਮ੍ਰਤਾ ਨਾਲ ਭਲਾਈ ਵਾਲੇ ਪਾਸੇ ਲੱਗਣਾ।

ਅਠਾਰਵੀਂ ਸਦੀ ਵਿਚ ਜਦੋਂ ਸਿੱਖਾਂ ਤੇ ਜ਼ੁਲਮ ਤੇ ਕਹਿਰ ਹੋ ਰਿਹਾ ਸੀ ਸਿੱਖ ਓਦੋਂ ਵੀ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ ਦੀ ਤਾਂਘ ਰਖਦੇ ਸਨ। ਮੁਗਲ ਸਰਕਾਰ ਨੇ ਸਿੱਖਾਂ ਦੀ ਸ਼ਕਤੀ ਨੂੰ ਖਤਮ ਕਰਨ ਲਈ ਹਰਿਮੰਦਰ ਸਾਹਿਬ ਨੂੰ ਢਾਹ ਦਿਤਾ, ਤਾਂ ਸਿੰਘਾਂ ਨੇ ਤਾਕਤ ਹੱਥ ਆਉਂਦਿਆਂ ਹੀ ਕਾਰ ਸੇਵਾ ਕਰਕੇ ਮੰਦਰ ਨੂੰ ਦੁਬਾਰਾ ਉਸਾਰ ਲਿਆ।

ਸੰਨ ੧੭੫੭ ਵਿਚ ਅਹਿਮਦਸ਼ਾਹ ਅਬਦਾਲੀ ਦੇ ਪੁੱਤਰ ਤੈਮੂਰ ਨੇ ਹਰਿਮੰਦਰ ਸਾਹਿਬ ਨੂੰ ਗਿਰਵਾ ਕੇ ਸਰੋਵਰ ਨੂੰ ਮਿਟੀ ਮਲਬੇ ਨਾਲ ਪੂਰ ਦਿਤਾ, ਪਰ ਸਿੰਘਾਂ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਆਂ ਅਤੇ ਸ: ਜੱਸਾ ਸਿੰਘ ਰਾਮਗੜ੍ਹੀਆਂ ਦੀ ਕਮਾਨ ਹੇਠ ਹੱਲਾ ਕਰਕੇ ਅਫਗਾਨਾਂ ਨੂੰ ਹਰਾਇਆ ਅਤੇ ਸਭ ਤੋਂ ਪਹਿਲਾਂ ਕਾਰ ਸੇਵਾ ਕੀਤੀ, ਜਿਸ ਵਿਚ ਸਾਰੀਆਂ ਮਿਸਲਾਂ ਦੇ ਸਿੰਘਾਂ ਨੇ ਹਿੱਸਾ ਲਿਆ। ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਸਾਰੇ ਗੁਰਦੁਆਰਿਆ ਦੀ ਹਦੋਂ ਵਧ ਕੇ ਸੇਵਾ ਕੀਤੀ।

---

*ਫੌਜੀ ਐਕਸ਼ਨ ਸਮੇਂ ੫ ਜਾਂ ੬ ਜੂਨ ੧੯੮੪ ਨੂੰ ਇਸ ਬੇਰੀ ਦਾ ਉਪਰਲਾ ਹਿੱਸਾ ਸੜ ਗਿਆ ਸੀ, ਜੋ ਹੁਣ ਫੇਰ ਪੁੰਗਰ ਪਿਆ ਹੈ ਅਤੇ ਹਰਿਆ ਭਰਿਆ ਹੋ ਰਿਹਾ ਹੈ।

ਸੰਨ ੧੯੦੩ ਵਿਚ ਤਰਨ ਤਾਰਨ ਸਾਹਿਬ ਦੇ ਸਰੋਵਰ ਵਿਚ ਜਲ ਲਿਆਉਣ ਲਈ ਹੰਸਲੀ ਬਣਾਈ ਗਈ। ਸੰਨ ੧੯੩੨ ਵਿਚ ਗੁਰਦੁਆਰਾ ਮੁਕਤਸਰ ਸਾਹਿਬ ਦੇ ਗੁਰਦੁਆਰੇ ਦੀਆਂ ਪਰਕਰਮਾਂ ਪਕੀਆਂ ਕੀਤੀਆਂ ਗਈਆਂ। ਸੰਨ ੧੯੩੫-੩੬ ਵਿਚ ਖਡੂਰ ਸਾਹਿਬ ਦੀ ਹੰਸਲੀ ਤੇ ਸਰੋਵਰ ਤਿਆਰ ਕੀਤੇ ਗਏ। ਸੰਨ ੧੯੪੬ ਵਿਚ ਸ੍ਰੀ ਨਨਕਾਣਾ ਸਾਹਿਬ ਦੇ ਪੌੜ ਦੁਬਾਰਾ ਬਣੇ। ਸੰਨ ੧੯੪੭ ਵਿਚ ਸ੍ਰੀ ਅੰਮ੍ਰਿਤਸਰ ਦੀ ਪ੍ਰਕਰਮਾ ਦੀ ਇਕ ਬਾਹੀ ਦੀ ਕਾਰ ਸੇਵਾ ਕੀਤੀ ਗਈ। ਇਸੇ ਤਰ੍ਹਾਂ ਸੰਗਤਾਂ ਉਤਸ਼ਾਹ ਨਾਲ ਕਾਰ ਸੇਵਾ ਕਰਦੀਆਂ ਆਈਆਂ ਹਨ ਅਤੇ ਹਮੇਸ਼ਾ ਲਈ ਕਰਦੀਆਂ ਰਹਿਣਗੀਆਂ।

ਸੰਨ ੧੯੨੧ ਵਿਚ ਸ਼ਰੋਮਣੀ ਕਮੇਟੀ ਹੋਂਦ ਵਿਚ ਆਈ ਤਾਂ ਕਮੇਟੀ ਨੇ ਸੰਨ ੧੯੨੩ ਵਿਚ ਅੰਮ੍ਰਿਤ ਸਰੋਵਰ ਦੀ ਕਾਰ ਸੇਵਾ ਕਰਵਾਈ। ਸਾਰਾ ਜਲ ਬਾਹਰ ਕਢ ਕੇ ਵਿਚੋਂ ਗਾਰ ਕਢਕੇ ਸਰੋਵਰ ਨੂੰ ਥੱਲੇ ਤਕ ਸਾਫ ਕੀਤਾ ਗਿਆ। ਬੇਸ਼ੁਮਾਰ ਸੰਗਤਾਂ ਨੇ ਆਪਣੀ ਖੁਸ਼ੀ ਨਾਲ ਪ੍ਰਵਾਰਾਂ ਸਮੇਤ ਆ ਕੇ ਕਾਰ ਸੇਵਾ ਵਿਚ ਹਿਸਾ ਲਿਆ। ਉਸ ਤੋਂ ਬਾਅਦ ਸੰਨ ੧੯੭੩ ਵਿਚ ਪੂਰੇ ਪੰਜਾਹ ਸਾਲ ਪਿਛੋਂ ਫੇਰ ਕਾਰ ਸੇਵਾ ਸ਼ੁਰੂ ਹੋਈ। ਲੋਕਾਂ ਨੇ ਦੇਸ਼ਾਂ ਵਿਦੇਸ਼ਾਂ ਚੋਂ ਆ ਕੇ ਹਿੱਸਾ ਲਿਆ। ਸਿਖ ਪਲਟਨਾਂ ਨੇ ਆਕੇ ਕਾਰ ਸੇਵਾ ਕੀਤੀ। ਕਹਿੰਦੇ ਹਨ ਕਿ ਅਮੀਰ ਲੋਕਾਂ ਨੇ ਆਪਣੀਆਂ ਝੋਲੀਆਂ ਵਿਚ ਗਾਰ ਪਵਾਈ ਅਤੇ ਇਕ ਛੋਟੇ ਵਡੇ ਅਮੀਰ ਗਰੀਬ ਸਿਖ ਨੇ ਸੇਵਾ ਵਿਚ ਹਿੱਸਾ ਲੈਣਾ ਆਪਣਾ ਸੁਭਾਗ ਸਮਝਿਆ।

ਸ੍ਰੀ ਅੰਮ੍ਰਿਤਸਰ ਦੇ ਖੂੰਨੀ ਸਾਕੇ ਪਿਛੋਂ ਬਾਬਾ ਸੰਤਾ ਸਿੰਘ ਜਥੇਦਾਰ ਬੁੱਢਾ ਦਲ ਨੇ ਆਪਣੇ ਨਾਲ ੨੫੦ ਸਿੰਘ ਲਿਆ ਕੇ ਸਰਕਾਰ ਦੀ ਸਹਾਇਤਾ ਨਾਲ ਫੌਜੀ ਪਹਿਰੇ ਵਿਚ ਜੋ ਸੇਵਾ ਸ੍ਰੀ ਅਕਾਲ ਤਖਤ ਨੂੰ ਦੁਬਾਰਾ ਉਸਾਰਨ ਤੇ ਮੁਰੰਮਤ ਕਰਾਉਣ ਲਈ ਕੀਤੀ, ਲੋਕਾਂ ਨੇ ਉਸ ਦੀ ਸੇਵਾ ਨੂੰ ਪਰਵਾਨ ਨਹੀਂ ਕੀਤਾ ਅਤੇ "ਸਰਕਾਰ ਸੇਵਾ" ਆਖ ਕੇ ਵਿਰੋਧਤਾ ਕਰਦੇ ਰਹੇ। ਕਿਉਂਕਿ ਉਹ ਸੇਵਾ ਆਮ ਸੰਗਤਾਂ ਦੇ ਸਹਿਯੋਗ ਨਾਲ ਨਹੀਂ ਸੀ ਕੀਤੀ ਗਈ।

੧੨ ਅਕਤੂਬਰ ੧੯੮੪ ਨੂੰ ਬਾਬਾ ਖੜਕ ਸਿੰਘ ਜੀ ਨੇ ਸਰੋਵਰ ਦੀ ਸਫਾਈ ਦੀ ਸੇਵਾ ਸ਼ੁਰੂ ਕਰਵਾਈ ਤਾਂ ਸੇਵਾ ਵਾਸਤੇ ਸੰਗਤਾਂ ਦਾ ਹੜ੍ਹ ਆ ਗਿਆ ਸਾਰੇ ਪੰਜਾਬ ਦੇ ਲੋਕਾਂ ਅਤੇ ਦੇਸ਼ ਵਿਦੇਸ਼ ਤੋਂ ਆਏ ਲੱਖਾਂ ਨਰ, ਨਾਰੀਆਂ ਤੇ ਬਚਿਆਂ ਬੁਢਿਆਂ ਨੇ ਚੰਗਾ ਤੇ ਕੀਮਤੀ ਅਵੱਸਰ ਸਮਝਕੇ ਕਾਰ ਸੇਵਾ ਕੀਤੀ। ੧੯ ਅਕਤੂਬਰ ਤਕ ਸੇਵਾ ਸਮਾਪਤ ਕਰਨ ਦਾ ਵਿਚਾਰ ਬਣਿਆ ਸੀ ਪਰ ਸੰਗਤਾਂ ਏਨੀਆਂ ਜ਼ਿਆਦਾ ਸਨ ਕਿ ਸੇਵਾ ਦੀ ਵਾਰੀ ਨਹੀਂ ਸੀ ਆਉਂਦੀ। ਇਸ ਕਾਰ ਸੇਵਾ ਦੀ ਸਮਾਪਤੀ ਛੇਤੀ ਹੀ ਹੋ ਗਈ। ਸਰੋਵਰ ਜਲ ਨਾਲ ਭਰਨਾ ਸ਼ੁਰੂ ਕਰ ਦਿਤਾ ਅਤੇ ੨੫ ਅਕਤੂਬਰ ੧੯੮੪ (ਦੀਵਾਲੀ ਵਾਲੇ ਦਿਨ) ਤਕ ਸੰਗਤਾਂ ਦੇ ਇਸ਼ਨਾਨ ਲਈ ਸਰੋਵਰ ਵਿਚ ਜਲ ਠਾਠਾਂ ਮਾਰ ਰਿਹਾ ਸੀ। ਇਸਦਾ ਨਾਮ ਹੈ ਕਾਰ-ਸੇਵਾ।

# ਅੰਮ੍ਰਿਤਸਰ ਦੇ ਹੋਰ ਪਵਿੱਤ੍ਰ ਅਤੇ ਇਤਿਹਾਸਕ ਅਸਥਾਨ

## ਪ੍ਰਕਰਮਾ ਵਿਚਲੇ ਪਵਿੱਤ੍ਰ ਅਸਥਾਨ

ਸ੍ਰੀ ਅਕਾਲ ਤਖਤ ਸਾਹਿਬ, ਦਰਸ਼ਨੀ ਡਿਓੜੀ, ਹਰਿ ਕੀ ਪਓੜੀ, ਗੁਰਦੁਆਰਾ ਇਲੈਚੀ ਬੇਰ, ਗੁ: ਸ਼ਹੀਦ ਬੁੰਗਾ ਬਾਬਾ ਦੀਪ ਸਿੰਘ, ਅੱਠਸੱਠ ਤੀਰਥ ਦੁੱਖ ਭੰਜਨੀ ਬੇਰ, ਬੇਰ ਬਾਬਾ ਬੁੱਢਾ ਜੀ।

## ਪ੍ਰਕਰਮਾ ਦੇ ਬਾਹਰ ਨਾਲ ਲਗਦੇ ਪਵਿੱਤਰ ਅਸਥਾਨ

ਸ੍ਰੀ ਬਾਬਾ ਅਟੱਲ, ਸਾਹਿਬ ਮੰਜੀ ਸਾਹਿਬ (ਦੀਵਾਨ ਅਸਥਾਨ), ਗੁ: ਥੜ੍ਹਾ ਸਾਹਿਬ ਨੌਵੀਂ ਪਾਤਸ਼ਾਹੀ, ਗੁਰੂ ਰਾਮਦਾਸ ਲੰਗਰ।

## ਅੰਮ੍ਰਿਤਸਰ ਸ਼ਹਿਰ ਦੇ ਹੋਰ ਪਵਿਤ੍ਰ ਅਸਥਾਨ

ਗੁਰਦੁਆਰਾ ਰਾਮਸਰ, ਗੁਰਦੁਆਰਾ ਬਿਬੇਕ ਸਰ, ਗੁਰਦੁਆਰਾ ਟਾਹਲੀ ਸਾਹਿਬ, ਗੁਰਦੁਆਰਾ ਬਾਬਾ ਬੋਤਾ ਸਿੰਘ ਜੀ ਸ਼ਹੀਦ, ਗੁਰਦੁਆਰਾ ਬਾਬਾ ਦੀਪ ਸਿੰਘ ਜੀ ਸ਼ਹੀਦ (ਚਾਟੀਵਿੰਡ ਗੇਟ), ਗੁ: ਦਰਸ਼ਨੀ ਡਿਓੜੀ (ਗੁਰੂ ਬਾਜ਼ਾਰ), ਗੁਰਦੁਆਰਾ ਭਾਈ ਸਾਲ੍ਹੋ ਗੁ: ਚੁਰੱਸਤੀ ਅਟਾਰੀ, ਗੁਰਦੁਆਰਾ ਗੁਰੂ ਕੇ ਮਹਿਲ, ਗੁਰਦੁਆਰਾ ਸਾਰਾ ਗੜ੍ਹੀ, ਗੁਰਦੁਆਰਾ ਪਿਪਲੀ ਸਾਹਿਬ, ਗੁਰਦੁਆਰਾ ਲੋਹਗੜ੍ਹ ਸਾਹਿਬ।

## ਅੰਮ੍ਰਿਤਸਰ ਵਿਚ ਹੋਰ ਸਰੋਵਰ

ਸੰਤੋਖ ਸਰ, ਰਾਮ ਸਰ, ਬਿਬੇਕ ਸਰ, ਕੌਲ ਸਰ।

## ਦਰਬਾਰ ਸਾਹਿਬ ਨਾਲ ਸੰਬੰਧਤ ਅਸਥਾਨ

ਗੁਰੂ ਰਾਮਦਾਸ ਸਰਾਂ, ਤੇਜਾ ਸਿੰਘ ਸਮੁੰਦਰੀ ਹਾਲ, ਗੁਰੂ ਨਾਨਕ ਨਿਵਾਸ, ਰੈਫਰੈਂਸ ਲਾਇਬਰੇਰੀ, ਗੁਰੂ ਰਾਮ ਦਾਸ ਲਾਇਬਰੇਰੀ, ਕੇਂਦਰੀ ਸਿਖ ਅਜਾਇਬ ਘਰ, ਗੁਰੂ ਰਾਮਦਾਸ ਹਾਈ ਸਕੂਲ, ਗੁਰੂ ਰਾਮਦਾਸ ਹਸਪਤਾਲ।

## ਕੁਝ ਹੋਰ ਇਤਿਹਾਸਕ ਅਸਥਾਨ

ਦੋ ਬੁਰਜ ਪਰਕਰਮਾ ਵਿਚ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਦੇ ਬਣਾਏ ਹੋਏ, ਕਿਲ੍ਹਾ ਲੋਹ ਗੜ੍ਹ, ਬੁਰਜ ਬਾਬਾ ਫੂਲਾ ਸਿੰਘ ਜੀ ਅਕਾਲੀ।

## ਕੁਝ ਹੋਰ ਵਰਨਣ ਯੋਗ ਅਸਥਾਨ

ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ, ਖਾਲਸਾ ਕਾਲਜ, ਚੀਫ ਖਾਲਸਾ ਦੀਵਾਨ ਦਾ ਅਨਾਥਾਲਯ ਆਸ਼ਰਮ, ਸ਼ਹੀਦ ਸਿਖ ਮਿਸ਼ਨਰੀ ਕਾਲਜ, ਜਲ੍ਹਿਆਂ ਵਾਲਾ ਬਾਗ ਤੇ ਪਿੰਗਲਵਾੜਾ ਆਦਿ।

# ਸ੍ਰੀ ਅਕਾਲ ਤਖਤ ਸਾਹਿਬ

'ਅਕਾਲ' ਸ਼ਬਦ ਦਾ ਅਰਥ ਹੈ 'ਕਾਲ ਤੋਂ ਪਰੇ' ਭਾਵ 'ਨਾਸ਼ ਰਹਿਤ'। ਇਸ ਲਈ ਅਕਾਲ ਉਹ ਪਵਿਤ੍ਰ ਹਸਤੀ ਹੈ ਜੋ ਫਨਾਹ ਨਹੀਂ ਹੁੰਦੀ ਤੇ ਸਦਾ ਕਾਇਮ ਦਾਇਮ ਹੈ। ਐਸੀ ਸਰਬ-ਵਿਆਪਕ ਹਸਤੀ ਅਕਾਲ ਪੁਰਖ ਜਾਂ ਪ੍ਰਮਾਤਮਾ ਦੀ ਹੀ ਹੋ ਸਕਦੀ ਹੈ, ਜਿਸ ਦੇ ਪੂਜਣ ਦੁਆਰਾ ਪਰਮਪਦ ਦੀ ਪ੍ਰਾਪਤੀ ਹੁੰਦੀ ਹੈ।

ਤਖਤ' ਸ਼ਬਦ ਦਾ ਅਰਥ ਬਾਦਸ਼ਾਹ ਦੇ ਬੈਠਣ ਦੀ ਉੱਚੀ ਥਾਂ, ਚੌਕੀ ਥੜ੍ਹਾ ਜਾਂ ਕੁਰਸੀ ਹੈ। ਭਾਈ ਕਾਹਨ ਸਿੰਘ ਜੀ ਨਾਭਾ ਤਖਤ ਦਾ ਅਰਥ, ਰਾਜ-ਸਿੰਘਾਸਣ, ਬੈਠਣ ਦੀ ਚੌਂਕੀ ਦਸਦੇ ਹਨ ਪਰ ਧਰਮ ਵਿਚ ਤਖਤ ਨੂੰ 'ਗੱਦੀ' ਜਾਂ 'ਪੀੜ੍ਹੀ' ਦੇ ਅਰਥਾਂ ਨਾਲ ਵਡਿਆਇਆ ਗਿਆ ਹੈ।

ਤਖਤ ਦਾ ਸੰਬੰਧ ਸਿਧਾ ਬਾਦਸ਼ਾਹੀ ਨਾਲ ਹੁੰਦਾ ਹੈ। ਤਖਤ ਦਾ ਨਾਮ ਲੈਂਦਿਆਂ ਹੀ ਬਾਦਸ਼ਾਹ ਦੀ ਹਸਤੀ ਸਾਹਮਣੇ ਆ ਜਾਂਦੀ ਹੈ। ਬਾਦਸ਼ਾਹ ਓਹੋ ਹੀ ਹੋ ਸਕਦਾ ਹੈ ਜਿਸ ਪਾਸ ਹੁਕਮ ਕਰਨ ਦੀ ਸ਼ਕਤੀ ਹੋਵੇ, ਕਿਉਂਕਿ ਉਹਦਾ ਹੁਕਮ ਹੀ ਕਾਨੂੰਨ ਹੁੰਦਾ ਹੈ। ਇਸ ਲਈ ਤਖਤ ਤੇ ਬੈਠਣ ਦਾ ਹੱਕਦਾਰ ਓਹੋ ਹੁੰਦਾ ਹੈ ਜੋ ਤਖਤ ਦੇ ਲਾਇਕ ਹੋਵੇ।

ਤਖਤ ਬਹੈ ਤਖਤੈ ਕੀ ਲਾਇਕ ॥
ਪੰਚ ਸਮਾਇ ਗੁਰਮਤਿ ਪਾਇਕ ॥
ਆਦਿ ਜੁਗਾਦਿ ਹੈਭੀ ਹੋਸੀ
ਮਹਿਮਾ ਭਰਮ ਚੁਕਾਇਆ ॥

(ਮਾਰੂ ਮਹਲਾ ੧)

ਪਰ ਸੱਚਾ ਬਾਦਸ਼ਾਹ ਓਹੋ ਬਣ ਸਕਦਾ ਹੈ, ਜੋ ਸਚ, ਨਿਆ ਤੇ ਲੋਕ ਭਲਾਈ ਲਈ ਆਪਣਾ ਆਪ ਕੁਰਬਾਨ ਕਰ ਸਕਦਾ ਹੋਵੇ :—

ਤਖਤ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ ॥
ਜਿਨੀ ਸਚ ਪਛਾਣਿਆ ਸਚ ਰਾਜੇ ਸੇਈ ॥

(ਵਾਰ ਮਾਰੂ ਮਹਲਾ ੩)

ਤਖਤ ਤੇ ਬੈਠਣ ਵਾਲੇ ਪਾਸ ਤਲਵਾਰ ਹੁੰਦੀ ਹੈ ਜੋ ਜ਼ੁਲਮ ਵੀ ਕਰ ਸਕਦੀ ਹੈ ਤੇ ਮਜ਼ਲੂਮ ਦੀ ਰਾਖੀ ਵੀ। ਇਸ ਲਈ ਸੱਚੇ ਬਾਦਸ਼ਾਹ ਨੂੰ ਮੀਰੀ ਦੇ ਨਾਲ ਪੀਰੀ ਦੀ ਵੀ ਲੋੜ ਹੈ। ਸੱਚਮੁੱਚ ਮੀਰ ਜਾਂ ਬਾਦਸ਼ਾਹ ਆਮ ਲੋਕਾਂ ਵਾਸਤੇ ਰੱਬ ਦੀ ਨਿਆਈਂ ਹੁੰਦਾ ਹੈ ਜੇ ਉਹ ਪੂਰਨ ਮੀਰ ਹੋਵੇ। ਜੋ ਪੂਰਨ ਮੀਰ ਹੁੰਦਾ ਹੈ ਉਸ ਵਿਚ ਪੀਰੀ ਵੀ ਹੁੰਦੀ ਹੈ। ਜਿਥੇ ਪੀਰੀ ਹੋਵੇ ਉਥੇ ਪ੍ਰਮਾਤਮਾ ਹੁੰਦਾ ਹੈ। ਸੋ 'ਅਕਾਲ ਤਖਤ' ਦਾ ਅਰਥ ਪ੍ਰਮਾਤਮਾ ਦਾ ਤਖਤ, ਸੱਚ ਦਾ ਸਿੰਘਾਸਣ, ਇਨਸਾਫ ਦੀ ਗੱਦੀ, ਭਗਤੀ ਤੇ ਸ਼ਕਤੀ ਦਾ ਬੁੰਗਾ ਹੈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਸ੍ਰੀ ਅਕਾਲ ਤਖਤ ਰਚਣ ਦਾ ਸੰਕਲਪ ਸਿਖ ਧਰਮ ਦੀ ਮਰਯਾਦਾ ਅਨੁਸਾਰ ਸੀ, ਜਿਸ ਦਾ ਪਿਛੋਕੜ ਇਉਂ ਹੈ :—ਸ੍ਰੀ ਗੁਰੂ ਅਰਜਨ ਦੇਵ ਜੀ ਸਮੇਂ ਦੇ ਰੰਗ ਢੰਗ ਵੇਖ ਕੇ ਪਹਿਲਾਂ ਹੀ ਸਮਝ ਗਏ ਸਨ ਕਿ ਸਮਾਂ ਅਜੇਹਾ ਔਣ ਵਾਲਾ ਹੈ, ਜਦੋਂ ਸਿਖਾਂ ਨੂੰ ਜ਼ੁਲਮ ਨਾਲ ਟੱਕਰ ਲੈਣੀ ਪਵੇਗੀ। ਇਸ ਲਈ ਉਹਨਾਂ ਨੇ ਬਾਬਾ ਬੁੱਢਾ ਜੀ ਦੀ ਨਿਗਰਾਨੀ ਹੇਠ ਬਾਲਕ ਹਰਿਗੋਬਿੰਦ ਨੂੰ ਕੁਸ਼ਤੀ, ਘੋੜ ਸਵਾਰੀ ਤੇ ਸ਼ਸਤਰ-ਵਿਦਿਆ ਦੀ ਪੂਰਨ ਸਿਖਲਾਈ ਕਰਵਾਉਣੀ ਸ਼ੁਰੂ ਕਰ ਦਿਤੀ ਸੀ। ਜਿਸ ਨਾਲ ਆਪ ਭਾਈ ਗੁਰਦਾਸ ਜੀ ਦੇ ਕਹੇ ਅਨੁਸਾਰ "ਦਲ ਭੰਜਨ ਗੁਰ ਸੂਰਮਾ ਵਡ ਯੋਧਾ ਬਹੁ ਪਰ ਉਪਕਾਰੀ" ਬਣ ਗਏ ਸਨ।

ਜਦੋਂ ਬਾਬਾ ਬੁੱਢਾ ਜੀ ਨੇ ਸ੍ਰੀ ਹਰਿਗੋਬਿੰਦ ਨੂੰ ਗੁਰਿਆਈ ਦਾ ਤਿਲਕ ਲਾਇਆ ਤੇ ਸੇਲ੍ਹੀ ਟੋਪੀ ਪੇਸ਼ ਕੀਤੀ ਤਾਂ ਆਪ ਨੇ ਫੁਰਮਾਇਆ

ਸੀ ਕਿ ਇਹ ਚੀਜ਼ਾਂ ਹੁਣ ਤੋਸ਼ੇਖਾਨੇ ਵਿਚ ਹੀ ਰਖਵਾ ਦਿਓ, ਤੇ ਇਹਨਾਂ ਦੀ ਥਾਂ ਸਾਨੂੰ ਦਸਤਾਰ, ਕਲਗੀ ਤੇ ਤਲਵਾਰ ਦਿਓ। ਆਪ ਜੀ ਨੇ ਦੋ ਤਲਵਾਰਾਂ ਪਹਿਨੀਆਂ। ਇਕ ਮੀਰੀ ਦੀ ਤੇ ਇਕ ਪੀਰੀ ਦੀ। ਇਸ ਪਰੀਵਰਤਨ ਤੋਂ ਪਤਾ ਲਗਦਾ ਹੈ ਕਿ ਗੁਰਿਆਈ ਤੋਂ ਪਹਿਲਾਂ ਹੀ ਛੇਵੇਂ ਗੁਰੂ ਜੀ ਨੇ ਇਹ ਪੱਕਾ ਇਰਾਦਾ ਕਰ ਲਿਆ ਸੀ ਕਿ ਸਿੱਖ-ਫੌਜ ਤਿਆਰ ਕਰਨੀ ਹੈ। ਫੌਜ ਰੱਖਣ ਦਾ ਮਤਲਬ ਬਾਦਸ਼ਾਹਤ ਕਾਇਮ ਕਰਨਾ ਹੈ। ਬਾਦਸ਼ਾਹੀ ਵਾਸਤੇ ਤਖਤ ਦੀ ਲੋੜ ਹੁੰਦੀ ਹੈ। ਇਸ ਲਈ ਗੁਰੂ ਸਾਹਿਬ ਨੇ ਅਕਾਲ ਤਖਤ (ਸੱਚ ਦਾ ਤਖਤ) ਦੀ ਨੀਂਹ ਰੱਖੀ ਤੇ ਸ਼ਾਂਤੀ ਦੇ ਨਾਲ ਸ਼ਕਤੀ ਨੂੰ ਜ਼ੁਲਮ ਦੇ ਵਿਰੁਧ ਵਰਤਣ ਦੀ ਪ੍ਰੇਰਨਾ ਸਿੱਖਾਂ ਨੂੰ ਦਿਤੀ।

ਜਦੋਂ ਸਮੇਂ ਦੀ ਹਕੂਮਤ ਵਲੋਂ ਤਖਤ ਸਥਾਪਨ ਕਰਨਾ ਤਾਂ ਕਿਤੇ ਰਿਹਾ, ਫੌਜੀ ਜਵਾਨ ਰਖਣੇ, ਘੋੜ-ਸਵਾਰੀ ਤੇ ਕਲਗੀ ਆਦਿ ਲਾਉਣ ਤੇ ਪਾਬੰਦੀ ਸੀ, ਓਦੋਂ ਉੱਚਾ ਥੜਾ ਜਾਂ ਤਖਤ ਬਣਾ ਕੇ ਉਸ ਉਪਰ ਬੈਠਣਾ ਤਾਂ ਬਾਦਸ਼ਾਹ ਦਾ ਮੁਕਾਬਲਾ ਕਰਨ ਦੇ ਬਰਾਬਰ ਸੀ, ਜਿਸਦਾ ਮਤਲਬ ਸਿੱਧੀ ਬਗਾਵਤ ਸੀ। ਸਿਖ ਧਰਮ ਵਿਚ ਭਾਵੇਂ ਇਹਨੂੰ ਇਕ ਨਵਾਂ ਮੋੜ ਕਿਹਾ ਜਾਂਦਾ ਹੈ, ਪਰ ਇਹ ਸਭ ਕੁਝ ਸਿਖ ਧਰਮ ਦੀ ਪੂਰਨਤਾ ਦਾ ਸੂਚਕ ਸੀ ਤੇ ਚਲਦੀ ਆ ਰਹੀ ਗੁਰੂ-ਪਰੰਪਰਾ ਅਨੁਸਾਰ ਸੀ।

ਜਦੋਂ ਪੰਚਮ ਪਾਤਸ਼ਾਹ ਜੀ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਕਰਵਾਉਂਦੇ ਸਨ ਓਦੋਂ ਉਹਨਾਂ ਦੇ ਲਾਡਲੇ ਬਾਲਕ ਹਰਿਗੋਬਿੰਦ ਵੀ ਉਹਨਾਂ ਦੇ ਨਾਲ ਹਰਿਮੰਦਰ ਸਾਹਿਬ ਦੇ ਸਾਹਮਣੇ ਇਕ ਚਬੂਤਰੇ ਉਪਰ ਬੈਠ ਜਾਇਆ ਕਰਦੇ ਸਨ ਇਸਦੇ ਖਬੇ ਪਾਸੇ ਇਕ ਇਮਲੀ ਦਾ ਦਰਖਤ ਹੁੰਦਾ ਸੀ ਤੇ ਸਜੇ ਪਾਸੇ ਇਕ ਅਖਾੜਾ ਜਿਥੇ ਮੱਲ (ਭਲਵਾਨ) ਕਸਰਤ ਅਥਵਾ ਕੁਸ਼ਤੀਆਂ ਕਰਿਆ ਕਰਦੇ ਹੁੰਦੇ ਸਨ।

ਸੰਨ ੧੬੦੦ ਵਿਚ ਇਸੇ ਚਬੂਤਰੇ ਉਤੇ ਇਕ ਥੜਾ ਬਣਾ ਦਿਤਾ ਗਿਆ।

ਸੰਨ ੧੬੦੬ ਵਿਚ ਏਥੇ ਪਕਾ ਥੜ੍ਹਾ ਬਣਾ ਦਿਤਾ ਗਿਆ, ਜਿਸ

ਨੂੰ 'ਅਕਾਲ ਤਖਤ' ਦਾ ਨਾਮ ਦਿਤਾ ਗਿਆ।

ਇਸ ਤਖਤ ਦੀ ਨੀਂਹ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੀ ਹਥੀਂ ਰਖੀ ਤੇ ਇਸ ਦੀ ਸਾਰੀ ਉਸਾਰੀ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਤੋਂ ਕਰਵਾਈ :—

ਕਰ ਅਰਦਾਸ ਸ੍ਰੀ ਸਤਿਗੁਰੁ
ਪੁੰਨ ਪ੍ਰਸਾਦਿ ਵਰਤਾਇ ॥
ਪ੍ਰਿਥਮ ਨੀਵ ਸ੍ਰੀ ਗੁਰ ਰਖੀ
ਅਬਚਲ ਤਖਤ ਸੁਹਾਇ ॥

(ਗੁਰ ਬਿਲਾਸ ਪਾ: ੬)

ਸੰਨ ੧੬੦੯ ਤਕ ਇਸ ਦੀ ਉਸਾਰੀ ਮੁਕੰਮਲ ਹੋ ਚੁਕੀ ਸੀ। ਇਹ ਸਿਖ ਧਰਮ ਦਾ ਪਹਿਲਾ ਤਖਤ ਹੈ ਜਿਥੇ ਬੈਠਕੇ ਸ੍ਰੀ ਗੁਰੂ ਛੇਵੇਂ ਪਾਤਸ਼ਾਹ ਸੰਗਤਾਂ ਨੂੰ ਧਰਮ ਉਪਦੇਸ਼ ਤੇ ਆਤਮਕ ਗਿਆਨ ਦੀ ਬਖਸ਼ਿਸ਼ ਕਰਦਿਆਂ ਹੋਇਆਂ ਸਹੀ ਰਾਜਨੀਤੀ ਤੇ ਚੱਲਣ ਦੀ ਸਿਖਿਆ ਵੀ ਦਿਆ ਕਰਦੇ ਸਨ।

ਇਹੋ ਅਕਾਲ ਤਖਤ ਬਾਅਦ ਵਿਚ ਸੱਚ ਦਾ ਪ੍ਰਤੀਕ ਬਣਿਆ, ਜਿਸਦੇ ਹੁਕਮ ਨਾਲ ਸਿਖ ਕੂੜ ਨਾਲ ਟਕਰਾਉਂਦੇ ਰਹੇ ਤੇ ਫਤਹ ਦੇ ਝੰਡੇ ਝੁਲਾਉਂਦੇ ਰਹੇ।

ਇਹ ਤਖਤ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਬਣਾਉਣ ਦਾ ਵੀ ਇਕ ਗੁੱਝਾ ਭੇਤ ਇਹ ਸੀ ਕਿ ਗੁਰਸਿਖ, ਹਰਿਮੰਦਰ ਵਿਚ ਕੀਰਤਨ ਸੁਣਦਾ, ਭਗਤੀ ਕਰਦਾ ਹੋਇਆ, ਸ਼ਕਤੀ ਦਾ ਤਿਆਗ ਨਾ ਕਰ ਦੇਵੇ, ਭਾਵ ਸਿਆਸਤ ਕਿਸੇ ਦੇ ਹਵਾਲੇ ਨਾ ਕਰ ਦੇਵੇ। ਰਾਜਨੀਤੀ ਨੂੰ ਆਪਣੀ ਪਹਿਰੇਦਾਰ ਸਮਝੇ। ਤਖਤ ਤੇ ਧਰਮ ਦਾ ਸਤਿਕਾਰ ਕਰੇ। ਭਰਾਤਰੀ ਭਾਵ ਪੈਦਾ ਕਰਨ ਲਈ ਤੇ ਸਵੈ-ਵਿਸ਼ਵਾਸ ਕਾਇਮ ਰੱਖਣ ਲਈ ਹੀ ਇਹ ਤਖਤ ਰਚਿਆ ਗਿਆ ਤਾਂ ਕਿ ਹਕੂਮਤ ਦਾ ਰੋਅਬ ਦਾਬ ਤੇ ਦਬਦਬਾ ਪੰਥਕ ਜਜ਼ਬਿਆਂ ਅਗੇ ਖੜਾ ਨਾ ਰਹਿ ਸਕੇ। ਸਿੱਖਾਂ ਦੇ ਦਿਲਾਂ ਵਿਚ ਇਕੋ

ਜਹੀ ਸ਼ਾਂਤੀ ਤੇ ਸੂਰਮਗਤੀ ਭਰਨ ਲਈ ਤੇ ਧਰਮ ਨਾਲ ਰਾਜਨੀਤੀ ਨੂੰ ਜੋੜਨ ਵਾਸਤੇ ਹੀ ਇਹ ਤਖਤ, ਹਰਿਮੰਦਰ ਸਾਹਿਬ ਦੇ ਸਾਹਮਣੇ ਬਣਾਇਆ ਗਿਆ ਸੀ। ਗੁਰ ਬਿਲਾਸ ਪਾਤਸ਼ਾਹੀ ੬ ਦਾ ਕਰਤਾ ਲਿਖਦਾ ਹੈ :—

ਦੋਹਰਾ :—ਸਾਂਤ ਰੂਪ ਹੈ ਮੈ ਰਹਉ
ਹਰਿਮੰਦਰ ਕੇ ਮਾਹਿ।
ਰਜੋ ਰੂਪ ਤਾ ਰਹਉ
ਅਕਾਲ ਤਖਤ ਸੁਹਾਇ।

ਸਮੇਂ ਨੇ ਬੜੇ ਕੀਮਤੀ ਤਖਤ ਵੇਖੇ ਹਨ। ਸ਼ਾਹ ਜਹਾਨ ਦਾ 'ਤਖਤੇ ਤਾਊਸ' ਜਿਸ ਨੂੰ ਨਾਦਰਸ਼ਾਹ ਲੁੱਟ ਕੇ ਈਰਾਨ ਲੈ ਗਿਆ ਸੀ। ਸ਼ਾਹ-ਇ-ਈਰਾਨ ਦਾ ਤਖਤ ਜਿਸ ਉਤੇ ਉਹਨੂੰ ਬੈਠਣਾ ਨਸੀਬ ਨਹੀਂ ਸੀ ਹੋਇਆ। ਸੁਲੇਮਾਨੀ ਤਖਤ ਜਿਸਨੂੰ ਪਰੀਆਂ ਹਵਾ ਵਿਚ ਉਡਾਈ ਫਿਰਦੀਆਂ ਹੁੰਦੀਆਂ ਸਨ, ਸਾਰੇ ਤਖਤਾਂ ਦੇ ਮਾਲਕਾਂ ਦੇ ਨਾਲ ਤਖਤ ਵੀ ਮਿਟ ਗਏ। ਉਹਨਾਂ ਦਾ ਅਜ ਨਾਮ ਨਿਸ਼ਾਨ ਵੀ ਨਹੀਂ ਰਿਹਾ, ਪਰ "ਸ੍ਰੀ ਅਕਾਲ ਤਖਤ ਸਾਹਿਬ" ਅੱਜ ਵੀ ਕਾਇਮ ਦਾਇਮ ਹੈ। ਇਹ ਤਖਤ ਅਕਾਲ ਪੁਰਖ ਦਾ ਅਨੋਖਾ ਸਿੰਘਾਸਣ ਹੈ ਜਿਸਦੀ ਉੱਚਤਾ ਸੁੱਚਤਾ ਤੋਂ ਅਨੇਕਾਂ ਤਖਤ ਕੁਰਬਾਨ ਕੀਤੇ ਜਾ ਸਕਦੇ ਹਨ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਇਸੇ ਤਖਤ ਤੋਂ ਹੁਕਮ ਦਿਤਾ ਕਿ ਅੱਗੇ ਤੋਂ ਮੇਰੇ ਵਾਸਤੇ ਭੇਟਾ ਕੇਵਲ ਦੌਲਤ ਹੀ ਨਹੀਂ ਹੋਣੀ ਚਾਹੀਦੀ ਸਗੋਂ ਮੈਂ ਚੰਗੇ ਜਵਾਨ, ਚੰਗੇ ਘੋੜੇ ਤੇ ਚੰਗੇ ਸ਼ਸਤਰ ਹੀ ਸਭ ਤੋਂ ਚੰਗੀ ਭੇਟਾ ਸਮਝਾਂਗਾ ਤੇ ਅਜੇਹੀ ਭੇਟਾ ਕਰਨ ਵਾਲਿਆਂ ਤੇ ਮੇਰੀ ਉਚੇਚੀ ਖੁਸ਼ੀ ਹੋਵੇਗੀ। ਫੇਰ ਕੀ ਸੀ—ਸਿਖਾਂ ਨੇ ਧਨ ਭੇਟਾ ਕਰਨ ਦੇ ਨਾਲ ਨਾਲ ਫੌਜੀ ਸਾਮਾਨ ਵੀ ਭੇਟਾ ਕਰਨਾ ਸ਼ੁਰੂ ਕਰ ਦਿਤਾ। ਸਿੱਖਾਂ ਨੇ ਘੋੜ ਸਵਾਰੀ ਤੇ ਸ਼ਾਸਤਰ ਵਿਦਿਆ ਹਾਸਲ ਕਰਨੀ ਸ਼ੁਰੂ ਕਰ ਦਿਤੀ। ਇਸੇ ਤਰ੍ਹਾਂ ਸਿਖਾਂ ਦੇ ਦਿਲਾਂ ਵਿਚ ਬੀਰ-ਰਸ ਜਾਗ ਉਠਿਆ ਤੇ ਚੜ੍ਹਦੀਆਂ ਕਲਾਂ ਵਾਲੀ

ਸ਼ਕਤੀ ਪੈਦਾ ਹੋ ਗਈ। ਹੌਲੀ ਹੌਲੀ ਛੋਟੀ ਜਹੀ ਫੌਜ ਤਿਆਰ ਹੋ ਚੁਕੀ ਸੀ, ਜਿਸ ਵਿਚ ਭਾਈ ਬਿਧੀ ਚੰਦ, ਭਾਈ ਕਲਿਆਣਾ, ਭਾਈ ਬਹਿਲੋ, ਭਾਈ ਲੰਗਾਹ, ਭਾਈ ਭਗਤੂ, ਭਾਈ ਪਰਾਣਾ, ਭਾਈ ਜੇਠਾ, ਭਾਈ ਪਿਆਰਾ ਜੀ ਆਦਿ ਸੂਰਬੀਰ ਸ਼ਾਮਲ ਸਨ। ਨਿਸ਼ਾਨ ਸਾਹਿਬ ਵੀ ਝੁਲਾਇਆ ਗਿਆ, ਨਗਾਰਾ ਵੀ ਤਿਆਰ ਕੀਤਾ ਗਿਆ। ਆਪ ਅਕਾਲ ਤਖਤ ਦੇ ਸਾਹਮਣੇ ਅਖਾੜੇ ਲਾਉਂਦੇ, ਜਵਾਨਾਂ ਤੋਂ ਕਸਰਤ ਕਰਾਉਂਦੇ ਤੇ ਉਹਨਾਂ ਦੇ ਕਰਤਬ ਵੇਖਦੇ। ਕਦੇ ਕਦੇ ਜੰਗਲ ਵਿਚ ਜਵਾਨਾਂ ਸਮੇਤ ਸ਼ਿਕਾਰ ਨੂੰ ਵੀ ਚੜ੍ਹਦੇ।

ਇਸੇ ਅਕਾਲ ਤਖਤ ਸਾਹਿਬ ਤੋਂ ਆਪ ਜੀ ਨੇ ਕਵੀਆਂ ਨੂੰ ਸੰਬੋਧਨ ਕੀਤਾ ਕਿ ਕਵੀਓ ਬੀਰ ਰਸੀ ਕਵਿਤਾਵਾਂ ਲਿਖੋ, ਸੂਰਮਿਆਂ ਦੀ ਬੀਰਤਾ ਲਿਖੋ। ਢਾਡੀਆਂ ਨੂੰ ਆਖਿਆ ਕਿ ਤੁਸੀਂ ਜੋਸ਼ੀਲੀਆਂ ਵਾਰਾਂ ਜੋਸ਼ ਨਾਲ ਗਾਓ ਕਿ ਸੁਣਨ ਵਾਲਿਆਂ ਦੇ ਡੌਲੇ ਫਰਕ ਉੱਠਣ। ਇਸੇ ਤਖਤ ਦੇ ਸਾਹਮਣੇ ਉਸ ਸਮੇਂ ਦੇ ਪ੍ਰਸਿਧ ਢਾਡੀ ਨੱਥੂ ਤੇ ਅਬਦੁੱਲਾ ਸੂਰਬੀਰਾਂ ਦੀਆਂ ਵਾਰਾਂ ਪੜ੍ਹਦੇ, ਜਿਨ੍ਹਾਂ ਨੂੰ ਸੁਣਕੇ ਕਾਇਰ ਵੀ ਸੂਰਮੇ ਬਣ ਜਾਂਦੇ।

ਇਤਿਹਾਸ ਦਸਦਾ ਹੈ ਕਿ ਉਸ ਸਮੇਂ ਸਿੱਖ ਸ਼ਰਧਾਲੂ ਜਹਾਂਗੀਰ ਨੂੰ ਹਿੰਦੁਸਤਾਨ ਦਾ ਬਾਦਸ਼ਾਹ ਤਾਂ ਮੰਨਦੇ ਸਨ, ਪਰ 'ਸੱਚਾ ਪਾਤਸ਼ਾਹ' ਕੇਵਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਹੀ ਕਿਹਾ ਜਾਂਦਾ ਸੀ। ਆਪ ਇਸ ਤਖਤ ਤੇ ਬਾਦਸ਼ਾਹ ਨਾਲੋਂ ਵਧੇਰੇ ਸੱਜ ਧੱਜ ਨਾਲ ਬੈਠਦੇ, ਸਿੱਖਾਂ ਤੋਂ ਬਿਨਾਂ ਹਿੰਦੂਆਂ ਤੇ ਮੁਸਲਮਾਨਾਂ ਦੀਆਂ ਸ਼ਿਕਾਇਤਾਂ ਵੀ ਸੁਣਦੇ, ਝਗੜੇ ਮਿਟਾਉਂਦੇ, ਸੱਚੇ ਫੈਸਲੇ ਸੁਣਾਉਂਦੇ ਅਤੇ ਹੁਕਮਨਾਮੇ ਜਾਰੀ ਕਰਦੇ ਸਨ। ਹੁਕਮਨਾਮੇ ਤਾਂ ਬਾਦਸ਼ਾਹ ਹੀ ਜਾਰੀ ਕਰ ਸਕਦੇ ਹਨ ਪਰ ਇਹ ਅਕਾਲ ਤਖਤ ਦੀ ਮਹੱਤਤਾ ਹੈ ਕਿ ਆਪ ਬਾਦਸ਼ਾਹ ਨਾਲੋਂ ਵੱਧ ਸਤਿਕਾਰੇ ਜਾਂਦੇ ਸਨ।

ਆਪ ਫੈਸਲੇ ਬਿਨਾਂ ਕਿਸੇ ਲਿਹਾਜ਼ ਜਾਂ ਰਿਆਇਤ ਦੇ ਕਰਦੇ ਸਨ। ਸੱਚ ਝੂਠ ਨਿਤਾਰ ਕੇ ਸਾਹਮਣੇ ਰੱਖ ਦਿੰਦੇ ਸਨ। ਆਪ ਜੀ ਦੇ

ਸੱਚ ਤੇ ਨਿਆਂ ਭਰਪੂਰ ਫੈਸਲਿਆਂ ਤੋਂ ਆਮ ਲੋਕ ਏਨੇ ਪ੍ਰਭਾਵਤ ਅਤੇ ਖੁਸ਼ ਸਨ ਕਿ ਉਹ ਆਪਣੇ ਮੁਕੱਦਮੇ ਲਾਹੌਰ ਤੇ ਦਿੱਲੀ ਲਿਜਾਣ ਦੀ ਬਜਾਇ ਸਿਧੇ ਅਕਾਲ ਤਖਤ ਤੇ ਲੈ ਆਉਂਦੇ ਸਨ। ਇਹ ਸੀ ਉਸ ਸਮੇਂ ਦੀ ਇਸ ਤਖਤ ਦੀ ਮਹੱਤਤਾ, ਜੋ ਅਜ ਤਕ ਉਸੇ ਤਰ੍ਹਾਂ ਚਲੀ ਆ ਰਹੀ ਹੈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਸ੍ਰੀ ਅਕਾਲ ਤਖ਼ਤ ਦਾ ਪ੍ਰਬੰਧ ਭਾਈ ਗੁਰਦਾਸ ਜੀ ਕਰਦੇ ਰਹੇ। ਸੰਨ ੧੬੩੪ ਵਿਚ ਛੇਵੇਂ ਪਾਤਸ਼ਾਹ ਕੀਰਤਪੁਰ ਚਲੇ ਗਏ ਤੇ ੧੬੩੭ ਵਿਚ ਉਹਨਾਂ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਇਸ ਤਖਤ ਦਾ ਪ੍ਰਬੰਧ ੧੬੯੬ ਤਕ ਸੋਢੀ ਮਿਹਰਬਾਨ ਅਤੇ ਸੋਢੀ ਹਰਿ ਜੀ ਕਰਦੇ ਰਹੇ। ਇਸ ਤਰ੍ਹਾਂ ਸਤਵੇਂ ਗੁਰੂ ਤੋਂ ਦਸਵੇਂ ਗੁਰੂ ਤਕ ਇਸ ਤਖਤ ਦਾ ਪ੍ਰਬੰਧ ਗੁਰੂ ਘਰ ਦੇ ਸ਼ਰੀਕਾਂ ਵਿਰੋਧੀਆਂ ਤੇ ਮਸੰਦਾਂ ਦੇ ਹੱਥਾਂ ਵਚ ਰਿਹਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਮਾਤਾ ਜੀਤੋ ਜੀ ਨੇ ਮਾਮਾ ਕ੍ਰਿਪਾਲ ਦੇ ਨਾਲ ਅਜੀਤ ਸਿੰਘ (ਜਿਸਨੂੰ ਮਾਤਾ ਜੀ ਨੇ ਪੁੱਤਰ ਵਾਂਗ ਪਾਲਿਆ ਸੀ) ਨੂੰ ਅੰਮ੍ਰਿਤਸਰ ਭੇਜਿਆ ਸੀ। ਉਹਨਾਂ ਨੇ ਸ੍ਰੀ ਅਕਾਲ ਤਖਤ ਦਾ ਪ੍ਰਬੰਧ ਸੰਭਾਲਿਆ ਸੀ। ਉਹ ਤਖਤ ਤੇ ਅ ਉਂਦੀ ਕਾਰ ਭੇਟਾ ਵਿਚੋਂ ਖਰਚ ਕਰਦੇ ਤੇ ਕੁਝ ਦਿਲੀ ਵੀ ਭੇਜਦੇ ਰਹੇ।

ਸੰਨ ੧੭੨੧ ਵਿਚ ਭਾਈ ਮਨੀ ਸਿੰਘ ਜਿਥੇ ਹਰਿਮੰਦਰ ਸਾਹਿਬ ਦੇ ਗ੍ਰੰਥੀ ਬਣੇ, ਉਥੇ ਉਹ ਅਕਾਲ ਤਖਤ ਦੇ ਪ੍ਰਬੰਧਕ ਵੀ ਰਹੇ।

ਸੰਨ ੧੭੨੫ ਵਿਚ ਇਥੇ ਹੀ ਬੰਦਈ ਖਾਲਸਾ ਤੇ ਤੱਤ ਖਾਲਸਾ ਦਾ ਮੱਤ-ਭੇਦ ਦਾ ਹੱਲ ਹੋਇਆ ਸੀ।

ਸੰਨ ੧੭੨੬ ਵਿਚ ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਪਏ ਸਨ, ਉਸ ਸਮੇਂ ਇਸੇ ਤਖਤ ਤੋਂ ਜ਼ੁਲਮ ਵਿਰੁਧ ਲੜਨ, ਸ਼ਾਹੀ ਖ਼ਜ਼ਾਨੇ ਲੁੱਟਣ, ਮੁਗਲਾਂ ਦੇ ਘੋੜੇ ਤੇ ਅਸਲ੍ਹਾ ਖੋਹਣ ਅਤੇ ਪੰਥ ਦੇ ਵਿਰੋਧੀਆਂ ਨੂੰ ਸੋਧਣ ਦੇ ਹੁਕਮਨਾਮੇ ਜਾਰੀ ਹੋਏ ਸਨ।

ਏਸੇ ਤਖਤ ਤੇ ਦਲ ਖਾਲਸਾ ਨੂੰ ਦੋ ਦਲਾਂ—"ਬੁੱਢਾ ਦਲ" ਤੇ "ਤਰਨਾ ਦਲ" ਵਿਚ ਵੰਡਿਆ ਗਿਆ।

ਸੰਨ ੧੭੩੯ ਵਿਚ ਜਦੋਂ ਖਾਨ ਬਹਾਦਰ ਜ਼ਕਰੀਆ ਖਾਨ ਦੀ ਪ੍ਰੇਰਨਾ ਕਾਰਨ ਮੁਗਲੀਆ ਹਕੂਮਤ ਵਲੋਂ ਖਾਲਸੇ ਨੂੰ ਨਵਾਬੀ ਦਾ ਖਿਤਾਬ ਤੇ ਇਕ ਲੱਖ ਦੀ ਜਾਗੀਰ ਦੇਣ ਵਾਸਤੇ ਸਰਕਾਰੀ ਵਕੀਲ ਭਾਈ ਸੁਬੇਗ ਸਿੰਘ ਨੂੰ ਵੈਸਾਖੀ ਦੇ ਦਿਹਾੜੇ ਅੰਮ੍ਰਿਤਸਰ ਭੇਜਿਆ ਗਿਆ ਤਾਂ ਸ੍ਰੀ ਅਕਾਲ ਤਖਤ ਤੇ ਹਾਜ਼ਰ ਖਾਲਸਾ ਨੇ ਗੁਰਮਤਾ ਕਰਕੇ ਨਵਾਬੀ ਪ੍ਰਵਾਨ ਕਰਨ ਤੋਂ ਪਹਿਲਾਂ ਭਾਈ ਸੁਬੇਗ ਸਿੰਘ ਨੂੰ ਇਸ ਦੋਸ਼ ਬਦਲੇ 'ਤਨਖਾਹ' ਲਾਈ ਕਿ ਖਾਲਸੇ ਤੇ ਹਕੂਮਤ ਵਲੋਂ ਸਖਤ ਕਾਰਵਾਈਆਂ ਸਮੇਂ ਉਹ ਖਾਲਸੇ ਦੇ ਵੈਰੀਆਂ ਦਾ ਮਿਲਵਰਤਨੀਆ ਰਿਹਾ ਹੈ। ਸੁਬੇਗ ਸਿੰਘ ਨੇ ਬਿਨਾਂ ਬੋਲੇ ਤਨਖਾਹ ਪ੍ਰਵਾਨ ਕੀਤੀ ਸੀ। ਉਸ ਤੋਂ ਉਪ੍ਰੰਤ ਨਵਾਬੀ ਦਾ ਖਿਤਾਬ ਸ੍ਰ: ਕਪੂਰ ਸਿੰਘ (ਪੱਖਾ ਝਲਣ ਵਾਲਾ ਤੇ ਘੋੜਿਆਂ ਦੀ ਲਿਦ ਸੁਟਣ ਵਾਲਾ) ਨੂੰ ਦਿਤਾ ਗਿਆ।

ਨਵਾਬ ਕਪੂਰ ਸਿੰਘ ਨੇ ਅਕਾਲ ਤਖਤ ਤੇ ਸਰਬੱਤ ਖਾਲਸੇ ਰਾਹੀਂ ਇਕੱਠ ਕਰਵਾਇਆ ਤੇ ਪੰਥ ਦੀ ਜਥੇਦਾਰੀ ਸ੍ਰ: ਜੱਸਾ ਸਿੰਘ ਆਹਲੂਵਾਲੀਏ ਨੂੰ ਸੌਂਪੀ। ਸ੍ਰੀ ਅਕਾਲ ਤਖਤ ਦੀ ਮਰਿਯਾਦਾ ਦਾ ਸਤਿਕਾਰ ਕਾਇਮ ਰਖਦਿਆਂ ਹੋਇਆਂ ਇਹ ਜਥੇਦਾਰੀ ਆਪਣੇ ਬਹਾਦਰ ਤੇ ਆਗਿਆਕਾਰ ਭਤੀਜੇ ਖੁਸ਼ਹਾਲ ਸਿੰਘ ਨੂੰ ਨਹੀਂ ਸੀ ਦਿਤੀ ਤਾਂਕਿ ਲਿਹਾਜ ਨਾ ਸਮਝਿਆ ਜਾਵੇ।

ਅਹਿਮਦ ਸ਼ਾਹ ਅਬਦਾਲੀ ਦੇ ਹਮਲਾ ਹੋਣ ਦੀ ਸੂਹ ਮਿਲਣ ਤੇ ਖਾਲਸੇ ਨੇ ਸ: ਜੱਸਾ ਸਿੰਘ ਆਹਲੂਵਾਲੀਏ ਦੀ ਜਥੇਦਾਰੀ ਹੇਠ ਇਸੇ ਤਖਤ ਤੇ ਪਹਿਲਾ ਗੁਰਮਤਾ ਇਸ ਤਰ੍ਹਾਂ ਪਾਸ ਕੀਤਾ ਗਿਆ—

"ਪੰਜਾਬ ਨੂੰ ਮੁਗਲ ਸਾਮਰਾਜ ਦਾ ਇਲਾਕਾ ਨਹੀਂ ਰਹਿਣ ਦੇਣਾ ਅਤੇ ਨਾ ਹੀ ਅਫਗਾਨ ਸਾਮਰਾਜ ਦਾ ਇਲਾਕਾ ਬਣਨ ਦੇਣਾ ਹੈ। ਜੋ ਸਿੱਖਾਂ ਨੂੰ ਤੰਗ ਕਰੇ, ਉਹਨੂੰ ਸਜ਼ਾ ਦਿਓ ਤੇ ਹਰ ਹਮਲੇ ਦਾ ਮੂੰਹ-ਤੋੜਵਾਂ ਉੱਤਰ ਦੇਣ ਲਈ ਤਿਆਰ ਹੋ ਜਾਓ।"

ਜਦ ਦਲ ਖਾਲਸਾ ਬਹੁ ਗਿਣਤੀ ਵਿਚ ਏਨਾਂ ਵਧ ਗਿਆ ਸੀ ਤੇ ਅੱਡ ਅੱਡ ਕਈ ਜਥਿਆਂ ਵਿਚ ਵੰਡਿਆ ਜਾ ਚੁਕਾ ਸੀ ਤਾਂ ਨਵਾਬ ਕਪੂਰ ਸਿੰਘ ਤੇ ਸ੍ਰ: ਜੱਸਾ ਸਿੰਘ ਆਹਲੂਵਾਲੀਏ ਨੇ ਸ੍ਰੀ ਅਕਾਲ ਤਖਤ ਤੇ ਵੈਸਾਖੀ ਵਾਲੇ ਦਿਨ ਸਾਰੇ ਜਥਿਆਂ ਨੂੰ ਵਧ ਘਟ ਕਰਕੇ ੧੨ ਜਥਿਆਂ ਭਾਵ ਬਾਰਾਂ ਮਿਸਲਾਂ ਵਿਚ ਵੰਡ ਦਿਤਾ।

੧੭੬੨ ਨੂੰ ਜਦੋਂ ਅਹਿਮਦ ਸ਼ਾਹ ਅਬਦਾਲੀ ਵਲੋਂ ਸ੍ਰੀ ਹਰਿਮੰਦਰ ਸਾਹਿਬ ਨੂੰ ਢਾਹ ਢੇਰੀ ਕਰਵਾਇਆ ਗਿਆ, ਅੰਮ੍ਰਿਤ ਸਰੋਵਰ ਨੂੰ ਪੂਰਿਆ ਗਿਆ ਤਾਂ ਉਸ ਤੋਂ ਬਾਅਦ ਜਦ ਸਿੰਘਾਂ ਨੇ ਅੰਮ੍ਰਿਤਸਰ ਤੇ ਕਬਜ਼ਾ ਕੀਤਾ ਤੇ ਅਕਾਲ ਤਖਤ ਦਾ ਪ੍ਰਬੰਧ ਸੰਭਾਲਿਆ, ਤੇ ਕਾਰ ਸੇਵਾ ਸ਼ੁਰੂ ਕਰਵਾਈ। ਉਸ ਸਮੇਂ ਅਕਾਲ ਤਖਤ ਦੇ ਸਾਹਮਣੇ ਇਕ ਬ੍ਰਾਹਮਣ ਨੇ ਪੁਕਾਰ ਕੀਤੀ ਕਿ ਕਸੂਰ ਦੇ ਹਾਕਮ ਨੇ ਮੇਰੀ ਔਰਤ ਖੋਹ ਲਈ ਹੈ। ਇਸੇ ਤਖਤ ਤੋਂ ਫੈਸਲਾ ਸੁਣਾਇਆ ਗਿਆ ਕਿ ਗਰੀਬ ਦੀ ਔਰਤ ਵਾਪਸ ਲਿਆਂਦੀ ਜਾਏ। ਅੰਤ ਖਾਲਸੇ ਨੇ ਕਸੂਰ ਦੇ ਹਾਕਮ ਉਸਮਾਨ ਖਾਨ ਪਠਾਣ ਨਾਲ ਲੜਾਈ ਕਰਕੇ ਬ੍ਰਾਹਮਣ ਦੀ ਤੀਵੀਂ ਖੋਹ ਕੇ ਬ੍ਰਾਹਮਣ ਦੇ ਹਵਾਲੇ ਕੀਤੀ।

ਸੰਨ ੧੭੬੩ ਦੀ ਦੀਵਾਲੀ ਦਾ ਤਿਉਹਾਰ ਅੰਮ੍ਰਿਤਸਰ ਵਿਖੇ ਖਾਲਸੇ ਨੇ ਬੜੀ ਧੂਮ ਧਾਮ ਨਾਲ ਮਨਾਇਆ ਤੇ ਅਕਾਲ ਤਖਤ ਤੇ ਯੋਗ ਫੈਸਲੇ ਅਤੇ ਗੁਰਮਤੇ ਕੀਤੇ ਗਏ।

ਸੰਨ ੧੭੬੪ ਵਿਚ ਅਬਦਾਲੀ ਨੇ ਬੁੰਗਾ ਅਕਾਲ ਤਖਤ ਵਿਚ ੩੦ ਸਿੱਖਾਂ ਦੇ ਜਥੇ ਨੂੰ ਘੇਰਾ ਪਾ ਲਿਆ। ਭਾਈ ਗੁਰਬਖਸ਼ ਸਿੰਘ ਦੀ ਅਗਵਾਈ ਵਿਚ ਇਸ ਜਥੇ ਨੇ ਵਾਰੀ ਵਾਰੀ ਜ਼ਾਲਮ ਨਾਲ ਲੋਹਾ ਲੈ ਕੇ ਸ਼ਹੀਦੀਆਂ ਪਾਈਆਂ।

ਸੰਨ ੧੭੬੫ ਵੈਸਾਖੀ ਦਾ ਤਿਉਹਾਰ ਖਾਲਸੇ ਨੇ ਵਧ ਚੜ੍ਹ ਕੇ ਮਨਾਇਆ ਤੇ ਅਕਾਲ ਤਖਤ ਤੋਂ ਸਿਖ ਪੰਥ ਦੀ ਬਿਹਤਰੀ ਲਈ ਪ੍ਰੋਗਰਾਮ ਉਲੀਕੇ ਗਏ।

ਸੰਨ ੧੭੬੭ ਵਿਚ ਏਸੇ ਅਕਾਲ ਤਖਤ ਤੋਂ ਅਬਦਾਲੀ ਵਿਰੁਧ

ਗੁਰਮਤਾ ਸੋਧਿਆ ਗਿਆ।

ਸੰਨ ੧੭੭੪ ਵਿਚ ਅਕਾਲ ਤਖਤ ਦੀ ਪਹਿਲੀ ਛੱਤ ਤੇ ਥੱਲ ਵਾਲਾ ਫਰਸ਼ ਬਣਾਇਆ ਗਿਆ। ਉਸ ਤੋਂ ਉਪਰਲੀਆਂ ਛੱਤਾਂ ਸ਼ੇਰਿ ਪੰਜਾਬ ਵਲੋਂ ਤਿਆਰ ਕਰਵਾਈਆਂ ਗਈਆਂ। ਉਪਰ ਦਾ ਸੁਨਹਿਰੀ ਗੁੰਬਦ ਸ੍ਰ: ਹਰੀ ਸਿੰਘ ਨਲੂਏ ਤੇ ਉਸਦੇ ਸਪੁਤ੍ਰ ਭਾਈ ਜਵਾਹਰ ਸਿੰਘ ਤੇ ਪੋਤਰੇ ਮਹਾਂ ਸਿੰਘ ਨੇ ਬਣਵਾਇਆ ਸੀ।

ਮਿਸਲਾਂ ਤੋਂ ਪਹਿਲਾਂ ਤੇ ਮਿਸਲਾਂ ਤੋਂ ਪਿਛੋਂ ਸਮੁੱਚਾ ਖਾਲਸਾ ਪੰਥ ਦੀਵਾਲੀ ਅਤੇ ਵੈਸਾਖੀ ਦੇ ਦਿਹਾੜੇ ਇਸੇ ਤਖਤ ਤੇ ਮਨਾਉਂਦਾ ਰਿਹਾ। ਏਥੇ ਹੀ ਪੰਥਕ ਆਗੂ ਤੇ ਜਥੇਦਾਰ ਆਪਣੇ ਰਾਜਸੀ ਪ੍ਰੋਗਰਾਮਾਂ ਤੇ ਵਿਚਾਰ ਕਰਦੇ ਤੇ ਆਪਣੇ ਆਪਣੇ ਜਥੇ ਨੂੰ ਲਗੀਆਂ ਸੇਵਾਵਾਂ ਪ੍ਰਵਾਨ ਕਰਦੇ।

੧੭੯੯ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਅਕਾਲ ਤਖਤ ਦਾ ਪ੍ਰਬੰਧ ਅਕਾਲੀ ਫੂਲਾ ਸਿੰਘ ਨੂੰ ਸੌਂਪਿਆ, ਜਿਨ੍ਹਾਂ ਨੇ ਅਕਾਲ ਤਖਤ ਦੀ ਉੱਚਤਾ, ਮਾਣ ਸਤਿਕਾਰ, ਤੇ ਮਰਿਯਾਦਾ ਨੂੰ ਕਾਇਮ ਰੱਖਣ ਲਈ ਉਸ ਵਕਤ ਦੇ ਮਹਾਰਾਜਾ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੂੰ ਸ੍ਰੀ ਅਕਾਲ ਤਖਤ ਤੇ ਪੇਸ਼ ਹੋਣ ਦਾ ਫੁਰਮਾਨ ਜਾਰੀ ਕੀਤਾ, ਜਿਸਨੂੰ ਮਹਾਰਾਜੇ ਨੇ ਹੱਥ ਜੋੜਕੇ ਸਵੀਕਾਰ ਕੀਤਾ ਤੇ ਸਜ਼ਾ ਪ੍ਰਵਾਨ ਕੀਤੀ।

ਸੰਨ ੧੮੧੯ ਵਿਚ ਖਾਲਸੇ ਨੇ ਇਸ ਪਵਿਤ੍ਰ ਇਮਾਰਤ ਤੇ ਬੜਾ ਖਰਚ ਕੀਤਾ। ਇਤਿਹਾਸ ਦੀ ਗਵਾਹੀ ਹੈ ਕਿ ੧੭ ਲਖ ਰੁਪੈ ਭਾਈ ਬਿਧੀ ਚੰਦ ਜੀ ਦੇ ਖਾਨਦਾਨ ਦੇ ਭਾਈ ਦੇਸ ਰਾਜ ਰਾਹੀਂ ਸ੍ਰੀ ਅਕਾਲ ਤਖਤ ਤੇ ਖਰਚ ਕੀਤੇ ਗਏ। ਦਰਬਾਰ ਸਾਹਿਬ ਦੀ ਮੁੜ ਉਸਾਰੀ ਵਲੋਂ ਅਕਾਲ ਤਖਤ ਦਾ ਪ੍ਰਬੰਧ ਸਿਖਾਂ ਨੇ ਸੰਭਾਲਿਆ।

ਸੰਨ ੧੮੩੪ ਵਿਚ ਮਹਾਰਾਜਾ ਰਣਜੀਤ ਸਿੰਘ ਬੀਮਾਰੀ ਤੋਂ ਰਾਜ਼ੀ ਹੋਇਆ ਤਾਂ ਉਸਨੇ ਜਿਥੇ ਸ੍ਰੀ ਹਰਿਮੰਦਰ ਸਾਹਿਬ ਵਿਚ ੧੫੦੦ ਰੁਪੈ ਚੜ੍ਹਾਏ ਉਥੇ ਅਕਾਲ ਤਖਤ ਤੇ ਵੀ ੧੦੦੦ ਰੁਪੈ ਚੜ੍ਹਾਏ।

ਸੰਨ ੧੮੫੯ ਵਿਚ ਸੰਗਮਰਮਰ ਦੀ ਚੌਂਕੀ ਰਾਮਬਾਗ ਵਾਲੇ ਗੁਰੂ ਦਰਬਾਰ ਵਾਲੇ ਕਮਰੇ ਵਿਚੋਂ ਉਖਾੜ ਕੇ ਅਕਾਲ ਤਖਤ ਸਾਹਿਬ ਵਿਖੇ

ਲਗਾਈ ਗਈ, ਉਸ ਉਪਰ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ। ਉਤਲੀਆਂ ਮੰਜ਼ਲਾਂ ਤੇ ਵੀ ਹਮੇਸ਼ਾਂ ਪਾਠ ਹੁੰਦੇ ਰਹਿੰਦੇ ਹਨ। ਸਭ ਤੋਂ ਅਗਲੇ ਵਖਰੇ ਜਾਲੀਦਾਰ ਹਿਸੇ ਨੂੰ ਹੀ ਅਕਾਲ ਤਖਤ ਕਿਹਾ ਜਾਂਦਾ ਹੈ।

ਸੰਨ ੧੯੧੯ ਅੰਗਰੇਜ਼ੀ ਰਾਜ ਸਮੇਂ ਇਸੇ ਤਖਤ ਦੀ ਮਰਯਾਦਾ ਨੂੰ ਭੰਗ ਕਰਨ ਲਈ ਅੰਗਰੇਜ਼ ਦੀ 'ਪਾੜੋ ਤੇ ਰਾਜ ਕਰੋ' ਦੀ ਨੀਤੀ ਨੂੰ ਪੂਰੀ ਤਰ੍ਹਾਂ ਸਫਲਤਾ ਮਿਲੀ। ਅੰਮ੍ਰਿਤਸਰ ਦੇ ਅੰਗਰੇਜ਼ ਡਿਪਟੀ ਕਮਿਸ਼ਨਰ ਦੇ ਅਧਿਕਾਰ ਨਾਲ ਨਿਯੁਕਤ ਕੀਤੇ ਹੋਏ ਅਕਾਲ ਤਖਤ ਦੇ ਸਰਬਰਾਹ ਅਥਵਾ ਜਥੇਦਾਰ ਵਲੋਂ ਜਲਿਆਂ ਵਾਲੇ ਬਾਗ ਵਿਚ ਗੋਲੀ ਚਲਾਉਣ ਵਾਲੇ ਜਨਰਲ ਡਾਇਰ ਨੂੰ ਅਕਾਲ ਤਖਤ ਸਾਹਮਣੇ ਸਨਮਾਨ ਦਿਤਾ ਗਿਆ, ਜਿਸਦਾ ਨਤੀਜਾ 'ਗੁਰਦੁਆਰਾ ਸੁਧਾਰ ਲਹਿਰ' ਦੇ ਰੂਪ ਵਿਚ ਨਿਕਲਿਆ।

ਸੰਨ ੧੯੨੦ ਵਿਚ ਕੁਝ ਮਜ਼੍ਹਬੀ ਸਿਖ ਅੰਮ੍ਰਿਤਧਾਰੀ ਇਕੱਠੇ ਹੋ ਕੇ ਹਰਿਮੰਦਰ ਸਾਹਿਬ ਲਈ ਕੜਾਹ ਪ੍ਰਸ਼ਾਦ ਲੈ ਕੇ ਗਏ। ਮਹੰਤਾਂ ਨੇ ਰੋਕਿਆ ਤਾਂ ਸਿਖ ਰੋਹ ਵਿਚ ਆ ਗਏ। ਅਕਾਲ ਤਖਤ ਤੇ ਸਿਖਾਂ ਦਾ ਇਕੱਠ ਵੇਖਕੇ ਮਹੰਤ ਨੱਸ ਗਏ ਤੇ ਅਕਾਲ ਤਖਤ ਦੇ ਪ੍ਰਬੰਧਕਾਂ ਤੇ ਸਰਬਰਾਹ ਨੂੰ ਵਖਤ ਪੈ ਗਿਆ। ਤਦ ਇਸ ਤਖਤ ਦਾ ਪ੍ਰਬੰਧ ਪੰਥਕ ਮੁਖੀਆਂ ਦੇ ਹੱਥ ਆ ਗਿਆ। ਸ੍ਰ: ਤੇਜਾ ਸਿੰਘ ਭੁੱਚਰ ਅਕਾਲ ਤਖਤ ਦੇ ਜਥੇਦਾਰ ਨਿਯੁਕਤ ਹੋਏ ਤੇ ਉਸ ਪੰਥਕ ਇਕੱਠ ਵਿਚ ਖਾਲਸਈ ਰਹਿਤ ਮਰਯਾਦਾ ਦਾ ਖਰੜਾ ਸਰਬ ਸੰਮਤੀ ਨਾਲ ਸੰਗਤਾਂ ਦੀ ਹਾਜ਼ਰੀ ਵਿਚ ਪ੍ਰਵਾਨ ਕੀਤਾ ਗਿਆ।

ਓਸੇ ਸਾਲ ੧੫-੧੬ ਨਵੰਬਰ ਨੂੰ ਅਕਾਲ ਤਖਤ ਸਾਹਿਬ ਵਿਖੇ ਮੀਟਿੰਗ ਕਰਕੇ ਸਿਖਾਂ ਨੇ ਗੁਰਦੁਆਰਾ ਪ੍ਰਬੰਧ ਲਈ ੧੭੫ ਮੈਂਬਰਾਂ ਦੀ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾਈ ਗਈ। ੧੪ ਦਸੰਬਰ ੧੯੨੦ ਨੂੰ ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ ਕੀਤੀ ਗਈ।

੧੪ ਅਗਸਤ ਸੰਨ ੧੯੨੧ ਨੂੰ ਕਮੇਟੀ ਦੀ ਮੀਟਿੰਗ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਹੋਈ ਤੇ ਬਾਬਾ ਖੜਕ ਸਿੰਘ ਨੂੰ ਪ੍ਰਧਾਨ ਚੁਣਿਆ

ਗਿਆ, ਇਹ ਤਖ਼ਤ ਓਹੋ ਪਵਿਤ੍ਰ ਸਥਾਨ ਹੈ ਜਿਥੇ ਗੁਰਮਤਾ ਕਰਕੇ ਪੰਥ ਖਾਲਸੇ ਨੇ, ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀਆਂ ਚਾਬੀਆਂ ਦਾ ਮੋਰਚਾ ਜਿਤਿਆ ਸੀ। ਸਿਖਾਂ ਦੀ ਇਸ ਭਾਰੀ ਜਿਤ ਬਾਰ ਮਹਾਤਮਾ ਗਾਂਧੀ ਨੇ ਕਿਹਾ ਸੀ "ਆਜ਼ਾਦੀ ਦੀ ਜੰਗ ਦੀ ਇਹ ਪਹਿਲੀ ਵੱਡੀ ਜਿਤ ਹੈ।

ਇਸ ਤੋਂ ਬਿਨਾਂ ਮੋਰਚਾ ਗੁਰੂ ਕਾ ਬਾਗ, ਮੋਰਚਾ ਜੈਤੋ ਆਦਿ ਵਿਚ ਸਿਖਾਂ ਦੀਆਂ ਕੁਰਬਾਨੀਆਂ ਨਾਲ ਭਾਰਤ ਦੀ ਆਜ਼ਾਦੀ ਦੀ ਲਹਿਰ ਨੂੰ ਬੜੀ ਮਦਦ ਮਿਲੀ। ਇਹ ਸਭ ਅਕਾਲ ਤਖਤ ਸਾਹਿਬ ਦੀ ਮਹੱਤਤਾ ਹੈ।

ਸ੍ਰੀ ਅਕਾਲ ਤਖਤ ਸਾਹਿਬ ਦੀ ਇਮਾਰਤ ਦੇ ਅੰਦਰ ਜਿਸ ਕਮਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਬਿਰਾਜਮਾਨ ਕੀਤੀਆਂ ਜਾਂਦੀਆਂ ਹਨ, ਅੰਮ੍ਰਿਤ ਵੇਲੇ ਸੰਗਤਾਂ ਸ੍ਰੀ ਅਕਾਲ ਤਖਤ ਦੇ ਬਾਹਰ ਸ਼ਬਦ ਪੜ੍ਹਦੀਆਂ ਹਨ ਤੇ ਗੁਰੂ ਗ੍ਰੰਥ ਸਾਹਿਬ ਦੀ ਉਡੀਕ ਕਰਦੀਆਂ ਹਨ। ਕੋਠਾ ਸਾਹਿਬ ਤੇ ਸ੍ਰੀ ਦਰਬਾਰ ਸਾਹਿਬ ਦਾ ਇਕ ਗ੍ਰੰਥੀ ਸਿੰਘ ਪੁਜਦਾ ਹੈ, ਨਗਾਰੇ ਤੇ ਚੋਟ ਵੱਜਦੀ ਹੈ। ਸੇਵਾਦਾਰ ਪਾਲਕੀ ਲੈ ਕੇ ਆਉਂਦੇ ਹਨ ਗ੍ਰੰਥੀ ਸਿੰਘ, ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ ਲਿਆਕੇ ਪਾਲਕੀ ਵਿਚ ਬਿਰਾਜਮਨ ਕਰਦਾ ਹੈ। ਇਸ ਉਪ੍ਰੰਤ ਸੰਗਤ ਵਿਚੋਂ ਪ੍ਰੇਮੀ ਸਜਣ ਪਾਲਕੀ ਨੂੰ ਚੁੱਕ ਲੈਂਦੇ ਹਨ, ਗ੍ਰੰਥੀ ਸਾਹਿਬ ਚੌਰ ਕਰਦੇ ਹਨ। ਕਈ ਪ੍ਰੇਮੀ ਪਾਲਕੀ ਨੂੰ ਵਾਰੀ ਵਾਰੀ ਮੋਢਾ ਦੇ ਕੇ ਚੁਕਦੇ ਹਨ। ਕਈ ਪ੍ਰੇਮੀ ਗੁਲਾਬ ਸੰਗਤਾਂ ਤੇ ਛਿੜਕਦੇ ਹਨ ਤੇ ਕਈ ਫੁੱਲਾਂ ਦੀ ਵਰਖਾ ਕਰਦੇ ਹਨ। ਦਰਸ਼ਨੀ ਡਿਓੜੀ ਤਕ ਪਾਲਕੀ ਦੇ ਅੱਗੇ ਅੱਗੇ ਲੰਮਾ ਕੀਮਤੀ ਗਾਲੀਚਾ ਜਾਂ ਕਾਲੀਨ ਵਿਛਾਈ ਜਾਂਦੇ ਹਨ। ਪਾਲਕੀ ਦੇ ਅਗੇ ਮਿਸਾਲਚੀ ਅਤੇ ਨਿਸ਼ਾਨ ਸਾਹਿਬ ਨਾਲ ਚੌਂਕੀ ਸਾਹਿਬ ਹੁੰਦੀ ਹੈ। ਇਸ ਤਰ੍ਹਾਂ ਬੜੇ ਸਤਿਕਾਰ ਨਾਲ ਹੌਲੀ ਹੌਲੀ ਪਾਲਕੀ ਜਦੋਂ ਹਰਿਮੰਦਰ ਸਾਹਿਬ ਦੇ ਦਰਸ਼ਨੀ ਦਰਵਾਜ਼ੇ ਕੋਲ ਪੁਜਦੀ ਹੈ ਤਾਂ ਗ੍ਰੰਥੀ ਸਿੰਘ, ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਸਿਰ ਤੇ ਚੁੱਕ ਕੇ ਅੰਦਰ ਲੈ ਜਾਂਦਾ ਹੈ ਤੇ ਅੰਦਰਲੇ ਸੇਵਾਦਾਰ ਮੰਜੀ ਸਾਹਿਬ ਤੇ ਬਿਰਾਜਮਾਨ ਕਰਵਾਉਂਦੇ ਹਨ। ਖਾਲੀ ਪਾਲਕੀ ਵਾਪਸ ਸ੍ਰੀ ਅਕਾਲ ਤਖਤ ਸਾਹਿਬ

ਵਿਚ ਪੁਚਾਈ ਜਾਂਦੀ ਹੈ। ਸ਼ਾਮ ਨੂੰ ਸਮਾਪਤੀ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਉਸੇ ਤਰ੍ਹਾਂ ਵਾਪਸ ਕੋਠਾ ਸਾਹਿਬ ਪੁਚਾਈ ਜਾਂਦੀ ਹੈ। ਇਸ ਤਰ੍ਹਾਂ ਸਵੇਰੇ ਅੰਮ੍ਰਿਤ ਵੇਲੇ ਸਵਾਰੀ ਅਕਾਲ ਤਖਤ ਸਾਹਿਬ ਤੋਂ ਹਰਿਮੰਦਰ ਸਾਹਿਬ ਜਾਣ ਸਮੇਂ ਅਤੇ ਰਾਤ ਨੂੰ ਵਾਪਸੀ ਸਮੇਂ ਸ਼ਹਿਰ ਦੇ ਬੇਅੰਤ ਸਿਖ ਤੇ ਸਹਿਜਧਾਰੀ ਪ੍ਰੇਮੀ ਤੇ ਬੀਬੀਆਂ ਭਾਵ ਹਰ ਉਮਰ ਦੇ ਸਿਖ ਸ਼ਰਧਾਲੂ ਰੋਜ਼ਾਨਾ ਨੇਮ ਨਾਲ ਹਾਜ਼ਰੀ ਭਰਦੇ ਹਨ। ਜੋ ਅਨੰਦ ਤੇ ਅਗੰਮੀ ਰਸ ਉਹਨਾਂ ਨੂੰ ਪ੍ਰਾਪਤ ਹੁੰਦਾ ਹੈ ਉਹ ਸ਼ਬਦਾਂ ਰਾਹੀਂ ਬਿਆਨ ਨਹੀਂ ਕੀਤਾ ਜਾ ਸਕਦਾ। "ਕਹਿਬੇ ਕੋ ਸ਼ੋਭਾ ਨਹੀਂ ਦੇਖਾ ਹੀ ਪ੍ਰਵਾਨ" ਵਾਲੀ ਗੱਲ ਹੈ।

ਸ੍ਰੀ ਅਕਾਲ ਤਖਤ ਤੇ ਗੁਰੂ ਸਾਹਿਬਾਨ ਅਤੇ ਸਿਖ ਸੂਰਬੀਰਾਂ ਤੇ ਸ਼ਹੀਦਾਂ ਦੇ ੩੩ ਸ਼ਸ਼ਤਰ ਹਨ ਜਿਨਾਂ ਵਿਚ ਸ੍ਰੀ ਸਾਹਿਬ (ਤਲਵਾਰਾਂ), ਦੁਧਾਰੇ ਖੰਡੇ, ਕ੍ਰਿਪਾਨਾਂ, ਛੋਟੇ ਖੰਡੇ, ਚੱਕਰ ਕਟਾਰਾਂ, ਖੜਗ, ਗੁਰਜ, ਤੀਰ, ਪੇਸ਼-ਕਬਜ ਤੇ ਪਿਸਤੌਲ ਸ਼ਾਮਲ ਹਨ।

ਉਪ੍ਰੋਕਤ ਲਿਖਤ ਪੜ੍ਹਕੇ ਇਹ ਸਹੀ ਅਨੁਮਾਨ ਲਇਆ ਜਾ ਸਕਦਾ ਹੈ ਕਿ ਸ੍ਰੀ ਅਕਾਲ ਤਖਤ ਸਮੁੱਚੇ ਖਾਲਸਾ ਪੰਥ ਦਾ ਕੇਂਦਰ ਹੈ, ਜਿਥੋਂ ਸਿਖ ਅਧਿਕਾਰਾਂ ਦੀ ਰਾਖੀ ਤੇ ਪੰਥਕ ਏਕਤਾ ਲਈ ਸ਼ਕਤੀ ਵਰਤਣ ਤੇ ਸੰਘਰਸ਼ ਕਰਨ ਲਈ ਫੈਸਲੇ ਹੁੰਦੇ ਹਨ। ਜਿਵੇਂ ਗੁਰਬਾਣੀ ਵਿਚ 'ਹੁਕਮ' ਨੂੰ ਸਿਖ ਸਿਰ ਮੱਥੇ ਤੇ ਪਰਵਾਨ ਕਰਦੇ ਹਨ ਓਸੇ ਤਰ੍ਹਾਂ ਪੰਥ ਵਿਚ ਸ੍ਰੀ ਅਕਾਲ ਤਖਤ ਦਾ ਹੁਕਮ ਸੁਪਰੀਮ ਹੈ। ਇਸ ਲਈ ਸ੍ਰੀ ਅਕਾਲ ਤਖਤ ਦੇ ਮਾਣ ਤੇ ਗੌਰਵ ਨੂੰ ਵੰਗਾਰਿਆ ਨਹੀਂ ਜਾ ਸਕਦਾ। ਸਿਖ ਕਦੇ ਵੀ ਸ੍ਰੀ ਅਕਾਲ ਤਖਤ ਦੇ ਨੀਯਤ ਜਥੇਦਾਰ ਦੇ ਹੁਕਮ ਨੂੰ ਚੈਲੰਜ ਕਰਨ ਦੀ ਕਲਪਣਾ ਵੀ ਨਹੀਂ ਕਰ ਸਕਦਾ।

ਜਦੋਂ ਵੀ ਪੰਥ ਖਾਲਸੇ ਤੇ ਕੋਈ ਸੰਕਟ ਆਇਆ, ਵਿਰੋਧੀ ਹਮਲੇ ਦਾ ਸ਼ਿਕਾਰ ਹੋਇਆ ਜਾਂ ਸਿਖ ਕੌਮ ਦੀ ਹਸਤੀ ਨੂੰ ਖਤਰਾ ਹੋਇਆ ਤਾਂ ਇਸ ਤਖਤ ਦੇ ਜਥੇਦਾਰ ਨੇ ਤਖਤ ਦੀ ਮਾਣ ਮਰਿਯਾਦਾ ਨੂੰ ਮੁਖ ਰਖਦਿਆਂ ਹੋਇਆਂ ਆਪਣਾ ਫੈਸਲਾ ਸੁਣਾਇਆ ਤੇ ਹੁਕਮਨਾਮਾ ਜਾਰੀ ਕੀਤਾ। ਸ੍ਰੀ

ਅਕਾਲ ਤਖਤ ਦੇ ਜਥੇਦਾਰ ਦੇ ਫੈਸਲੇ ਅਨੁਸਾਰ ਗੁਰਮਤਿ ਜਾਂ ਪੰਥਕ ਵਿਰੋਧੀ ਨੂੰ ਸਜ਼ਾ ਦਿਤੀ ਜਾ ਸਕਦੀ ਹੈ, ਤਨਖਾਹ ਲਗ ਸਕਦੀ ਹੈ ਜਾਂ ਪੰਥ ਵਿਚੋਂ ਬੇ-ਦਖਲ ਕੀਤਾ ਜਾ ਸਕਦਾ ਹੈ।

ਮੁਆਫੀ ਮੰਗਣ ਤੇ ਤਨਖਾਹ ਲਵਾ ਕੇ ਬਖਸ਼ਿਆ ਵੀ ਜਾ ਸਕਦਾ ਹੈ।

ਇਸੇ ਪਰੰਪਰਾ ਅਨੁਸਾਰ ਹੇਠ ਲਿਖੇ ਵਿਅਕਤੀਆਂ ਨੇ ਅਕਾਲ ਤਖਤ ਦੇ ਸਾਹਮਣੇ ਪੇਸ਼ ਹੋਕੇ ਅਕਾਲ ਤਖਤ ਦੇ ਜਥੇਦਾਰ ਵਲੋਂ ਕੀਤੇ ਗਏ ਫੈਸਲੇ ਤੇ ਹੁਕਮ ਨੂੰ ਹੱਥ ਬੰਨ੍ਹ ਕੇ ਪ੍ਰਵਾਨ ਕੀਤਾ :—

| | |
|---|---|
| ਭਾਈ ਸੁਬੇਗ ਸਿੰਘ ਸਰਕਾਰੀ ਵਕੀਲ-ਮੁਗਲ ਸਰਕਾਰ | ੧੭੩੯ |
| ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ | ੧੭੯੯ |
| ਸ੍ਰ: ਕਰਤਾਰ ਸਿੰਘ ਬੇਦੀ | ੧੯੨੪ |
| ਮਾਸਟਰ ਤਾਰਾ ਸਿੰਘ, ਸੰਤ ਫਤਹ ਸਿੰਘ ਪੂਰੀ ਵਰਕਿੰਗ ਕਮੇਟੀ ਸਮੇਤ | ੧੯੬੨ |
| ਜਥੇਦਾਰ ਜਗਦੇਵ ਸਿੰਘ ਤਲਵੰਡੀ | ੧੯੭੯ |
| ਜਥੇਦਾਰ ਜੀਵਨ ਸਿੰਘ ਉਮਰਾ ਨੰਗਲ | ੧੯੭੯ |
| ਸ੍ਰ: ਬਲਵਿੰਦਰ ਸਿੰਘ ਬੂੰਦੜ | ੧੯੮੦ |
| ਜਥੇਦਾਰ ਸੰਤੋਖ ਸਿੰਘ ਦਿਲੀ | ੧੯੮੧ |
| ਜਥੇਦਾਰ ਰਛਪਾਲ ਸਿੰਘ ਦਿਲੀ | ੨੦/੯/੧੯੮੪ |
| ਸ੍ਰ: ਕਰਤਾਰ ਸਿੰਘ ਟੱਕਰ | ੨੦/੯/੧੯੮੪ |

ਇਸ ਤੋਂ ਬਿਨਾਂ ਭਾਈ ਸੰਤਾ ਸਿੰਘ ਜਥੇਦਾਰ ਬੁੱਢਾ ਦਲ ਅਤੇ ਸ੍ਰ: ਬੂਟਾ ਸਿੰਘ ਕੇਂਦਰੀ ਮੰਤਰੀ ਸ੍ਰੀ ਅਕਾਲ ਤਖਤ ਵਲੋਂ ੧੧-੭-੮੪ ਤੇ ੨੦-੯-੮੪ ਨੂੰ ਤਨਖਾਹੀਏ ਕਰਾਰ ਦਿਤੇ ਗਏ। ਗਿਆਨੀ ਜ਼ੈਲ ਸਿੰਘ ਰਾਸ਼ਟਰਪਤੀ ਨੇ ਸ੍ਰੀ ਅਕਾਲ ਤਖਤ ਤੋਂ ਭੇਜੇ ਗਏ ਹੁਕਮਨਾਮੇ ਸੰਬੰਧੀ ਆਪਣਾ ਸਪੱਸ਼ਟੀਕਰਨ ਪਤਰ ਲਿਖ ਕੇ ਭੇਜਿਆ ਜੋ ਤਸੱਲੀ ਬਖਸ਼ ਸਮਝ ਕੇ ਕੋਈ ਕਾਰਵਾਈ ਨਾ ਕੀਤੀ ਗਈ।

ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਦੀ ਹਸਤੀ ਸਿੱਖ-ਪੰਥ

ਵਾਸਤੇ ਸੁਪਰੀਮ ਕੋਰਟ ਦੇ ਜੱਜ ਤੋਂ ਵਧ ਕੇ ਹੈ। ਇਸ ਪਵਿਤ੍ਰ ਅਸਥਾਨ ਤੇ ਕਹਿਣੀ ਤੇ ਕਰਨੀ ਵਾਲੇ ਪੂਰਨ ਗੁਰਸਿਖ ਅਤੇ ਅੰਮ੍ਰਿਤਧਾਰੀ ਹੀ ਸਸ਼ੋਭਤ ਹੁੰਦੇ ਰਹੇ ਹਨ :—

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਬਾਬਾ ਬੁੱਢਾ ਜੀ, ਬਾਬਾ ਬੰਦਾ ਸਿੰਘ ਜੀ ਦੇ ਸਮੇਂ ਭਾਈ ਮਨੀ ਸਿੰਘ ਜੀ, ਸਿੱਖ-ਮਿਸਲਾਂ ਦੇ ਸਮੇਂ ਅਕਾਲੀ ਨੈਣਾ ਸਿੰਘ ਜੀ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਅਕਾਲੀ ਫੂਲਾ ਸਿੰਘ ਜੀ, ਸ੍ਰੀ ਅਕਾਲ ਤਖਤ ਸਾਹਿਬ ਦਾ ਪ੍ਰਬੰਧ ਕਰਦੇ ਰਹੇ। ਸੰਨ ੧੯੨੦ ਵਿਚ ਸ੍ਰੀ ਅਕਾਲ ਤਖਤ ਸ਼ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਆ ਗਿਆ ਅਤੇ ਹੇਠ ਲਿਖੇ ਜਥੇਦਾਰ ਨੀਯਤ ਕੀਤੇ ਜਾਂਦੇ ਰਹੇ :—ਜਥੇਦਾਰ ਕਰਤਾਰ ਸਿੰਘ ਝੱਬਰ, ਜਥੇਦਾਰ ਤੇਜਾ ਸਿੰਘ ਭੁੱਚਰ, ਜਥੇਦਾਰ ਤੇਜਾ ਸਿੰਘ ਅਕਰਪੁਰੀ, ਜਥੇਦਾਰ ਊਧਮ ਸਿੰਘ ਨਾਗੋਕੇ, ਜਥੇਦਾਰ ਅੱਛਰ ਸਿੰਘ, ਜਥੇਦਾਰ ਦੀਦਾਰ ਸਿੰਘ, ਭਾਈ ਜਵਾਹਰ ਸਿੰਘ ਮੱਟੂ ਭਾਈਕੇ (ਗੁਜਰਾਂਵਾਲਾ), ਜਥੇਦਾਰ ਤੇਜਾ ਸਿੰਘ ਅਕਰਪੁਰੀ (ਦੁਬਾਰਾ) ਗਿ: ਗੁਰਮੁਖ ਸਿੰਘ ਮੁਸਾਫਰ, ਜਥੇਦਾਰ ਮੋਹਣ ਸਿੰਘ ਨਾਗੋਕੇ, ਗਿ: ਪਰਤਾਪ ਸਿੰਘ, ਜਥੇਦਾਰ ਅੱਛਰ ਸਿੰਘ (ਦੁਬਾਰਾ), ਜਥੇਦਾਰ ਮੋਹਣ ਸਿੰਘ ਤੁੜ, ਗਿ: ਕ੍ਰਿਪਾਲ ਸਿੰਘ (ਗ੍ਰੰਥੀ ਸ੍ਰੀ ਦਰਬਾਰ ਸਾਹਿਬ), ਗਿ: ਚੇਤ ਸਿੰਘ, ਸ੍ਰ: ਸਾਧੂ ਸਿੰਘ ਭੌਰਾ, ਗਿ: ਗੁਰਦਿਆਲ ਸਿੰਘ ਅਜਨੋਹਾ ਅਤੇ ਗਿ: ਕ੍ਰਿਪਾਲ ਸਿੰਘ (ਦੁਬਾਰਾ)

ਸ੍ਰੀ ਅਕਾਲ ਤਖਤ ਸਾਹਿਬ ਦੇ ਪਵਿਤ੍ਰ ਅਸਥਾਨ ਤੋਂ ਗੁਰੂ ਘਰ ਦੇ ਸੇਵਕਾਂ, ਸੰਤਾਂ, ਗੁਰਮੁਖਾਂ ਅਤੇ ਸੂਰਬੀਰਾਂ ਨੂੰ ਸਮੇਂ ਸਮੇਂ ਸਰੋਪਾ ਸਨਮਾਨ ਵੀ ਦਿਤੇ ਜਾਂਦੇ ਹਨ। ਸੰਨ ੧੯੮੦ ਵਿਚ ਸੰਤ ਬਾਬਾ ਖੜਕ ਸਿੰਘ ਜੀ ਨੂੰ ਸ਼੍ਰੋ: ਗੁ. ਪ੍ਰ: ਕਮੇਟੀ ਦੇ ਫੈਸਲੇ ਅਨੁਸਾਰ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਅਵਤਾਰ ਗੁਰਪੁਰਬ ਸਮੇਂ ਏਸੇ ਅਸਥਾਨ ਤੋਂ ਪੰਥਕ ਇੱਕਠ ਵਿਚ ਹਾਜ਼ਰ ਹੋਏ ਬਾਬਾ ਖੜਕ ਸਿੰਘ ਜੀ ਨੂੰ ਉਹਨਾਂ ਵਲੋਂ ਗੁਰਧਾਮਾਂ ਅਤੇ ਉਹਨਾਂ ਨੂੰ ਜੋੜਨ ਵਾਲੀਆਂ ਸੜਕਾਂ ਅਤੇ ਪੁਲਾਂ ਤੋਂ ਬਿਨਾਂ ਸ੍ਰੀ ਗੁਰੂ ਰਾਮਦਾਸ ਲੰਗਰ ਦੀ ਅਦੁੱਤੀ ਚਾਰ ਮੰਜ਼ਲਾ ਇਮਾਰਤ ਦੀ ਕੀਤੀ ਹੋਈ

ਸੇਵਾ ਵਜੋਂ 'ਗੁਰੂ ਸੇਵਾ ਵਿਚ ਲੀਨ' 'ੳੁਜਲ ਦੀਦਾਰ', 'ਨਿਰਮਲ ਆਚਾਰ', 'ਭਾਈ ਸਾਹਿਬ' ਚਾਰ ਖਿਤਾਬ ਬਖਸ਼ੇ ਗਏ।

ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਤੋਂ ਬਿਨਾਂ ਚਾਰ ਤਖਤ ਹੋਰ ਵੀ ਹਨ। ਤਖਤ ਸ੍ਰੀ ਪਟਨਾ ਸਾਹਿਬ (ਬਿਹਾਰ), ਤਖਤ ਸ੍ਰੀ ਹਜ਼ੂਰ ਸਾਹਿਬ ਨਾਂਦੇੜ (ਮਹਾਰਾਸ਼ਟਰ) ਤੇ ਪੰਜਵਾਂ ਤਖਤ ਸ੍ਰੀ ਦਮਦਮਾ ਸਾਹਿਬ ਸਾਬੋਂਕੀ ਤਲਵੰਡੀ, (ਪੰਜਾਬ) ਜੋ ਪੰਥਕ ਫੈਸਲੇ ਅਨੁਸਾਰ ਬਾਅਦ ਵਿਚ ਪ੍ਰਵਾਨ ਕਰ ਲਿਆ ਗਿਆ ਸੀ। ਇਹਨਾਂ ਤਖ਼ਤਾਂ ਨੂੰ ਸਿਖ ਧਰਮ ਦੀਆਂ ਰਾਜਧਾਨੀਆਂ ਵੀ ਕਿਹਾ ਜਾਂਦਾ ਸੀ। ਇਹ ੳੁਹ ਅਸਥਾਨ ਹਨ ਜਿਥੋਂ ਖਾਲਸਾ ਪੰਥ ਸਮੇਂ ਸਮੇਂ ਸੇਧ ਤੇ ਅਗਵਾਈ ਲੈਕੇ ਜ਼ੁਲਮ ਨਾਲ ਟੱਕਰ ਲੈਂਦਾ ਰਿਹਾ ਤੇ ਮਜ਼ਲੂਮਾਂ ਦੀ ਪੁਕਾਰ ਸੁਣਕੇ ਗਊ ਗਰੀਬ ਦੀ ਰਖਵਾਲੀ ਕਰਦਾ ਰਿਹਾ।

# ਸਿੱਖ ਧਰਮ ਅਤੇ ਰਾਜਨੀਤੀ

ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖਤ ਸਾਹਿਬ ਹੋਣ ਦਾ ਮਤਲਬ ਸਪੱਸ਼ਟ ਹੈ ਕਿ ਪੰਜਵੇਂ ਗੁਰੂ ਤਕ ਸਿਖ ਧਰਮ ਭਗਤੀ, ਸੇਵਾ, ਸ਼ਾਂਤੀ ਨੂੰ ਮੁਖ ਰਖਕੇ ਆਪਣੀ ਪੂਰਨਤਾ ਦੀ ਮੰਜ਼ਲ ਵਲ ਵਧਦਾ ਰਿਹਾ। ਪਰ ਨਿਰੀ ਸ਼ਾਂਤ ਮਈ ਵਾਲਾ ਧਰਮ, ਜ਼ੁਲਮ ਤੇ ਬੇਇਨਸਾਫੀ ਦੇ ਹੱਥੋਂ ਨਾ ਬਚ ਸਕਿਆ ਜਿਸ ਲਈ ਪੰਚਮ ਪਾਤਸ਼ਾਹ ਨੇ ਸਬਰ ਨਾਲ ਰੱਬੀ ਭਾਣਾ ਮੰਨਦਿਆਂ ਹੋਇਆਂ ਤਸੀਹੇ ਜਰਕੇ ਸ਼ਹੀਦੀ ਪਾਈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਉਣ ਵਾਲੇ ਹਾਲਾਤ ਨੂੰ ਸਮਝ ਸੋਚਕੇ ਧਰਮ ਦੇ ਨਾਲ ਰਾਜਨੀਤੀ ਨੂੰ ਜੋੜਨਾ ਜ਼ਰੂਰੀ ਸਮਝਿਆ। ਇਸੇ ਲਈ ਉਹਨਾਂ ਨੇ ਦੋ ਤਲਵਾਰਾਂ ਪਹਿਨੀਆਂ ਅਤੇ ਆਪਣੇ ਸਿੱਖਾਂ ਨੂੰ ਸ਼ਸਤਰ ਵਿਦਿਆ, ਘੋੜ ਸਵਾਰੀ ਦੀ ਸਿਖਲਾਈ ਸ਼ੁਰੂ ਕਰ ਦਿਤੀ। ਹਰਿਮੰਦਰ ਸਾਹਿਬ ਦੇ ਸਾਹਮਣੇ ਇਕ ਥੜਾ ਅਥਵਾ ਤਖਤ ਤਿਆਰ ਕਰ ਦਿਤਾ। ਉਸ ਉਪਰ ਬੈਠਕੇ ਆਪ ਬਾਦਸ਼ਾਹਾਂ ਵਾਗੂੰ ਲੋਕਾਂ ਦੀਆਂ ਫਰਿਆਦਾਂ ਸੁਣਕੇ ਇਨਸਾਫ ਦੇ ਹੱਕ ਵਿਚ ਫੈਸਲੇ ਦੇਣ ਲੱਗ ਪਏ। ਇਹ ਸੀ ਸਿਖ ਧਰਮ ਨਾਲ ਰਾਜਨੀਤੀ ਦਾ ਜੋੜ ਮੇਲ।

ਜਿਵੇਂ ਹਰਿਮੰਦਰ ਸਾਹਿਬ ਦੇ ਨਾਲੋਂ ਸ੍ਰੀ ਅਕਾਲ ਤਖ਼ਤ ਨੂੰ ਵੱਖ ਨਹੀਂ ਕੀਤਾ ਜਾ ਸਕਦਾ, ਇਸੇ ਤਰ੍ਹਾਂ ਸਿਖ ਧਰਮ ਨਾਲੋਂ ਰਾਜਨੀਤੀ ਵਖ ਨਹੀਂ ਕੀਤੀ ਜਾ ਸਕਦੀ। ਸਿਖ ਧਰਮ ਅਨੁਸਾਰ ਇਹ ਜ਼ਰੂਰੀ ਹੈ ਕਿ ਰਾਜਨੀਤੀ ਧਰਮ ਦੇ ਨਾਲ ਨਾਲ ਜਾਂ ਅਧੀਨ ਚਲੇ ਪਰ ਧਰਮ ਰਾਜਨੀਤੀ ਦੇ ਕਦੀ ਅਧੀਨ ਨਾ ਹੋਵੇ।

ਸਿਖ ਦਾ ਧਰਮ ਹੈ ਕਿ ਨਾਮ ਜਪੇ, ਵੰਡ ਛਕੇ ਅਤੇ ਦਸਾਂ ਨਹੁੰਆਂ ਦੀ ਕਮਾਈ ਕਰੇ ਪਰ ਇਹ ਵੀ ਧਰਮ ਅਥਵਾ ਰਾਜਨੀਤੀ ਹੈ ਕਿ ਸਿਖ

ਕਿਸੇ ਤੋਂ ਨਾ ਡਰੇ ਅਤੇ ਨਾ ਕਿਸੇ ਨੂੰ ਡਰਾਵੇ। ਇਸ ਲਈ ਭਗਤੀ ਅਤੇ ਸ਼ਕਤੀ ਨੂੰ ਇਕ ਦੂਜੇ ਨਾਲੋਂ ਅੱਡ ਨਹੀਂ ਕੀਤਾ ਜਾ ਸਕਦਾ। ਯੋਗ ਅਤੇ ਰਾਜ ਇਕੱਠੇ ਹੋਣ ਨਾਲ ਹੀ ਕੌਮ ਦੀ ਹੋਂਦ ਕਾਇਮ ਰਹਿ ਸਕਦੀ ਹੈ। ਇਹ ਤਾਂ ਠੀਕ ਹੈ ਕਿ ਧਰਮ ਤੋਂ ਬਿਨਾਂ ਜੀਵਨ ਦਾ ਕੋਈ ਹੱਜ ਨਹੀਂ ਪਰ ਰਾਜਨੀਤੀ ਤੋਂ ਬਿਨਾਂ ਧਰਮ ਦੀ ਰਖਿਆ ਵੀ ਨਹੀਂ ਹੋ ਸਕਦੀ। ਪੁਰਾਤਨ ਹਿੰਦੂ ਧਰਮ ਦਾ ਇਤਿਹਾਸ ਦਸਦਾ ਹੈ ਕਿ ਦੁਰਗਾ ਦੇਵੀ ਨੇ ਆਪਣੇ ਹੱਥ ਵਿਚ ਤਲਵਾਰ ਫੜਕੇ ਦੈਂਤਾ ਦਾ ਨਾਸ਼ ਕੀਤਾ ਸੀ। ਸ੍ਰੀ ਰਾਮ ਚੰਦਰ ਜੀ ਨੇ ਦਸ ਬਾਣ ਮਾਰਕੇ ਰਾਵਣ ਦੇ ਦਸ ਸਿਰ ਵਿੰਨ੍ਹ ਕੇ ਰਾਵਣ ਨੂੰ ਖ਼ਤਮ ਕੀਤਾ ਸੀ। ਸ੍ਰੀ ਕ੍ਰਿਸ਼ਨ ਜੀ ਪਾਂਡਵਾਂ ਦੀ ਸਹਾਇਤਾ ਲਈ ਯੁੱਧ ਵਿਚ ਸ਼ਾਮਲ ਹੋਏ ਸਨ। ਐਸੀਆਂ ਪੁਰਾਤਨ ਕਥਾਵਾਂ ਤੋਂ ਪਤਾ ਲਗਦਾ ਹੈ ਕਿ ਧਰਮ ਨੂੰ ਬਚਾਉਣ ਵਾਸਤੇ ਸੱਚੀ ਰਾਜਨੀਤੀ ਦੀ ਲੋੜ ਹਮੇਸ਼ਾਂ ਰਹੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਦੋਂ ਦੇ, ਅਤੇ ਅਗੋਂ ਆਉਣ ਵਾਲੇ ਸਮੇਂ ਵਿਚ ਵਾਪਰਨ ਵਾਲੇ ਹਾਲਾਤ ਨੂੰ ਮੁੱਖ ਰਖਦਿਆਂ ਹੋਇਆਂ ਧਰਮ ਤੇ ਰਾਜਨੀਤੀ ਨੂੰ ਇਕੋ ਜਿਹਾ ਦਰਜਾ ਦਿਤਾ। ਸਿਖਾਂ ਨੂੰ ਅੰਮ੍ਰਿਤ ਦੀ ਸ਼ਕਤੀ ਦੇ ਕੇ ਪੂਰਨ ਅਤੇ ਖਾਲਸ ਇਨਸਾਨ ਬਣਾ ਦਿਤਾ। ਇਹ ਧਰਮ ਤੇ ਰਾਜਨੀਤੀ ਦਾ ਜੋੜ ਸੀ ਜਿਸ ਨੇ ਥੋੜ੍ਹੀ ਗਿਣਤੀ ਦੇ ਸਿਖਾਂ ਨੂੰ ਖ਼ਤਮ ਨਾ ਹੋਣ ਦਿਤਾ, ਸਗੋਂ ਆਪਣੀ ਸ਼ਕਤੀ ਨਾਲ ਜਮਰੋਦ ਤਕ ਖਾਲਸੇ ਦਾ ਝੰਡਾ ਝੁਲਾਇਆ।

ਸਿੱਖ ਧਰਮ ਵਿਚ ਅਰਦਾਸ ਤੋਂ ਬਾਅਦ ਰੋਜ਼ਾਨਾ ਮਿਲਕੇ "ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ" ਪੜ੍ਹਨ ਦਾ ਮੁਖ ਮਤਲਬ ਵੀ ਇਹੋ ਹੈ ਕਿ ਸਿਖ ਆਪਣੀ ਸ਼ਕਤੀ ਨੂੰ ਕਦੇ ਨਾ ਭੁੱਲਣ ਅਤੇ ਸੱਚ ਇਨਸਾਫ ਦਾ ਰਾਜ ਕਰਨ ਦੀ ਲੋਚਨਾ ਕਰਦੇ ਰਹਿਣ।

ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਿਚਕਾਰ ਇਕ ਪਾਸੇ ਦੋ ਉਚੇ ਨਿਸ਼ਾਨ ਝੂਲਦੇ ਹਨ। ਇਕ ਮੀਰੀ ਦਾ ਅਤੇ ਇਕ ਪੀਰੀ ਦਾ ਹੈ, ਇਕ ਭਗਤੀ ਦਾ ਇਕ ਸ਼ਕਤੀ ਦਾ, ਇਕ ਸ਼ਾਂਤੀ ਦਾ ਇਕ ਬੀਰਤਾ ਦਾ, ਇਕ ਧਰਮ ਦਾ ਇਕ ਰਾਜਨੀਤੀ ਦਾ।

# ਘਟਨਾਵਲੀ

੧੫੭੩-੭੪—ਭਾਈ ਜੇਠਾ ਜੀ (ਸ੍ਰੀ ਗੁਰੂ ਰਾਮਦਾਸ ਜੀ) ਨੇ, ਸ੍ਰੀ ਗੁਰੂ ਅਮਰਦਾਸ ਜੀ ਦੀ ਆਗਿਆ ਅਨੁਸਾਰ ਅੰਮ੍ਰਿਤ-ਸਰੋਵਰ ਦੀ ਪੁਟਾਈ ਆਰੰਭ ਕੀਤੀ।

੧੫੭੬—ਬੀਬੀ ਰਜਨੀ ਦਾ ਪਿੰਗਲਾ ਪਤੀ ਦੁਖ ਭੰਜਨੀ ਬੇਰੀ ਦੇ ਹੇਠਾਂ ਅੰਮ੍ਰਿਤ-ਕੁੰਡ ਵਿਚ ਇਸ਼ਨਾਨ ਕਰਕੇ ਰਾਜ਼ੀ ਹੋਇਆ।

੧੫੭੭—ਸਰੋਵਰ ਦੀ ਪੁਟਾਈ ਦੁਬਾਰਾ ਆਰੰਭ ਕੀਤੀ। ਸ੍ਰੀ ਗੁਰੂ ਰਾਮਦਾਸ ਜੀ ਨੇ 'ਗੁਰੂ ਕੇ ਮਹਿਲ' ਵਾਲੇ ਅਸਥਾਨ ਤੇ ਰਿਹਾਇਸ਼ ਲਈ ਕਚਾ ਕੋਠਾ ਬਣਾਇਆ। ਸ਼ਹਿਰ ਦੀ ਉਸਾਰੀ ਆਰੰਭੀ।

੧੫੮੭-੮੮—ਸੰਤੋਖਸਰ ਦੀ ਸੇਵਾ ਸੰਪੂਰਨ ਹੋਈ।

੧੫੮੯—ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਦੀ ਨੀਂਹ ਲਾਹੌਰ ਦੇ ਮੁਸਲਮਾਨ ਪੀਰ ਮੀਆਂ ਮੀਰ ਤੋਂ ਰਖਵਾਈ।

੧੬੦੧—ਸ੍ਰੀ ਹਰਿਮੰਦਰ ਜੀ ਦੀ ਉਸਾਰੀ ਸੰਪੂਰਨ ਹੋਈ।

੧੬੦੨—ਸ੍ਰੀ ਗੁਰੂ ਅਰਜਨ ਦੇਵ ਜੀ ਨੇ ਚੌਂਹ ਵਰਨਾਂ ਦੇ ਭਗਤਾਂ ਦੀ ਬਾਣੀ ਇਕੱਤ੍ਰ ਕੀਤੀ। ਇਸੇ ਸਮੇਂ ਸੁਖਮਨੀ ਸਾਹਿਬ ਦੀ ਰਚਨਾ ਸੰਪੂਰਨ ਹੋਈ।

੧੬੦੪—ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੀ ਲਿਖਾਈ ਸੰਪੂਰਨ ਹੋਈ। ਪੰਜਵੇਂ ਪਾਤਸ਼ਾਹ ਨੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੀ ਸਵਾਰੀ ਭਾਦੋਂ ਵਦੀ ੧ ਨੂੰ ਰਾਮਸਰ ਤੋਂ ਜਲੂਸ ਸਹਿਤ ਲੈ ਜਾ ਕੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਥਾਪਤ ਕੀਤੀ। ਬਾਬਾ ਬੁੱਢਾ

ਜੀ ਨੂੰ ਦਰਬਾਰ ਸਾਹਿਬ ਦਾ ਗ੍ਰੰਥੀ ਥਾਪਿਆ ਗਿਆ। ਇਸੇ ਦਿਨ ਗੁਰੂ ਪੰਚਮ ਪਾਤਸ਼ਾਹ ਨੇ ਵੈਸਾਖੀ ਮਨਾਉਣ ਦੀ ਪ੍ਰਥਾ ਚਲਾਈ।

੧੬੦੬—ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖਤ ਵਾਲੀ ਥਾਂ ਤੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਬਾਬਾ ਬੁੱਢਾ ਜੀ ਦੀ ਹੱਥੀਂ ਪਹਿਨੀਆਂ ਤੇ ਗੁਰ-ਗਦੀ ਤੇ ਬਿਰਾਜਮਾਨ ਹੋਏ। ਭਗਤੀ ਸ਼ਕਤੀ ਨੂੰ ਇਕੋ ਜਿਹਾ ਦਰਜਾ ਦਿੱਤਾ।

੧੬੦੬—ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖਤ ਦੀ ਨੀਂਹ ਰਖੀ ਤੇ ਉਸਾਰੀ ਸ਼ੁਰੂ ਕੀਤੀ।

੧੬੧੪—ਛੇਵੇਂ ਗੁਰੂ ਨੇ ਲੋਹਗੜ੍ਹ ਦੇ ਕਿਲ੍ਹੇ ਦੀ ਉਸਾਰੀ ਕਰਵਾਈ।

੧੬੨੧—'ਗੁਰੂ ਕੇ ਮਹਿਲ' ਵਿਖੇ ਸ੍ਰੀ (ਗੁਰੂ) ਤੇਗ ਬਹਾਦਰ ਦਾ ਜਨਮ ਹੋਇਆ।

੧੬੨੨—ਜੇਠ ਸੁਦੀ ਸਤਵੀਂ ਨੂੰ ਛੇਵੇਂ ਪਾਤਸ਼ਾਹ ਨੇ ਸ੍ਰੀ ਬਿਬੇਕਸਰ ਦੀ ਪੁਟਾਈ ਕਰਵਾਈ।

੧੬੨੮—ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅੰਮ੍ਰਿਤਸਰ ਵਿਚ ਪਹਿਲੀ ਜੰਗ ਮੁਗਲ ਸੈਨਾ ਨਾਲ ਲੜੀ ਤੇ ਸ਼ਾਹੀ ਫੌਜਾਂ ਨੂੰ ਭਾਂਜ ਦਿਤੀ।

੧੬੩੧—ਬਾਬਾ ਬੁੱਢਾ ਜੀ ਰਮਦਾਸ ਵਿਖੇ ਜੋਤੀ ਜੋਤਿ ਸਮਾ ਗਏ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੀ ਹਥੀਂ ਬਾਬਾ ਜੀ ਦਾ ਸਸਕਾਰ ਕੀਤਾ।

੧੬੩੪—ਛੇਵੇਂ ਸਤਿਗੁਰੂ ਸ੍ਰੀ ਅੰਮ੍ਰਿਤਸਰ ਤੋਂ ਸਣੇ ਪ੍ਰਵਾਰ ਕੀਰਤਪੁਰ ਚਲੇ ਗਏ। ਸਤਵੇਂ ਤੇ ਅਠਵੇਂ ਗੁਰੂ ਵੀ ਕੀਰਤਪੁਰ ਹੀ ਰਹੇ। ਸ੍ਰੀ ਦਰਬਾਰ ਸਾਹਿਬ ਦੀ ਸੇਵਾ ਸੰਭਾਲ ਦਾ ਪ੍ਰਬੰਧ ਮਸੰਦਾਂ ਤੇ ਧੀਰਮਲੀਆਂ ਦੇ ਹੱਥ ਆ ਗਿਆ।

੧੬੬੪—ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਬਾਬੇ ਬਕਾਲੇ ਤੋਂ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਅੰਮ੍ਰਿਤਸਰ ਆਏ, ਪਰ

ਧੀਰ ਮੱਲੀਆਂ ਨੇ ਦਰਵਾਜ਼ੇ ਬੰਦ ਕਰ ਦਿਤੇ। ਆਪ ਗੁਰਦੁਆਰ ਥੜ੍ਹਾ ਸਾਹਿਬ ਵਾਲੀ ਥਾਂ ਤੇ ਬੈਠਕੇ ਵੱਲੇ ਪਿੰਡ ਚਲੇ ਗਏ।

੧੭੨੧—ਭਾਈ ਮਨੀ ਸਿੰਘ ਜੀ ਦਰਬਾਰ ਸਾਹਿਬ ਦੇ ਗ੍ਰੰਥੀ ਥਾਪੇ ਗਏ।

੧੭੨੫—ਤੱਤ ਖਾਲਸਾ ਤੇ ਬੰਦਈ ਖਾਲਸੇ ਵਿਚ ਹਰਿਮੰਦਰ ਸਾਹਿਬ ਦੇ ਪ੍ਰਬੰਧ ਸੰਬੰਧੀ ਝਗੜਾ ਹੋਇਆ ਜੋ ਭਾਈ ਮਨੀ ਸਿੰਘ ਜੀ ਦੀ ਸਿਆਣਪ ਨਾਲ ਪ੍ਰਬੰਧ ਤੱਤ ਖਾਲਸੇ ਦੇ ਹਵਾਲੇ ਕੀਤਾ ਗਿਆ।

੧੭੩੮—ਮੁਗ਼ਲ ਸਰਕਾਰ ਨੇ ਦਰਬਾਰ ਸਾਹਿਬ ਵਿਖੇ ਦੀਵਾਲੀ ਮੇਲਾ ਨਾ ਲੱਗਣ ਤੇ ਭਾਈ ਮਨੀ ਸਿੰਘ ਜੀ ਦੇ ਬੰਦ ਬੰਦ ਕੱਟ ਕੇ ਸ਼ਹੀਦ ਕੀਤਾ।

੧੭੩੯—ਲਾਹੌਰ ਦੇ ਸੂਬੇ ਜ਼ਕੀਰਆ ਖਾਂ ਨੇ ਮੁਗ਼ਲ ਸਰਕਾਰ ਨੂੰ ਸੁਝਾਅ ਦੇ ਕੇ ਭਾਈ ਸੁਬੇਗ ਸਿੰਘ ਨੂੰ ਇਕ ਲੱਖ ਦੀ ਜਾਗੀਰ ਤੇ ਨਵਾਬੀ ਦਾ ਖਿਤਾਬ ਖਾਲਸੇ ਨੂੰ ਪੇਸ਼ ਕਰਨ ਲਈ ਅੰਮ੍ਰਿਤਸਰ ਭੇਜਿਆ। ਅਕਾਲ ਤਖ਼ਤ ਸਾਹਿਬ ਖ਼ਾਲਸੇ ਦੀ ਇਕੱਤ੍ਰਤਾ ਹੋਈ ਤੇ ਭਾਈ ਕਪੂਰ ਸਿੰਘ ਪੱਖਾ ਸੇਵਾਦਾਰ ਨੂੰ ਨਵਾਬੀ ਦਿਤੀ ਗਈ।

੧੭੪੦—ਭਾਈ ਸੁਖਾ ਸਿੰਘ ਤੇ ਭਾਈ ਮਹਿਤਾਬ ਸਿੰਘ ਨੇ ਹਰਿਮੰਦਰ ਸਾਹਿਬ ਤੇ ਕਾਬਜ਼ ਤੇ ਦੁਰਾਚਾਰੀ ਮੱਸੇ ਰੰਘੜ ਦਾ ਸਿਰ ਵਢਿਆ।

੧੭੪੫—ਸੰਨ ੧੭੩੯ ਵਿਚ ਸਰਕਾਰ ਵਲੋਂ ਖਾਲਸੇ ਨੂੰ ਦਿਤੀ ਹੋਈ ਜਾਗੀਰ ਜ਼ਬਤ ਕਰ ਲਈ ਗਈ ਤੇ ਸਿੱਖਾਂ ਤੇ ਕਹਿਰ ਵਰਤਣਾ ਸ਼ੁਰੂ ਹੋ ਗਿਆ।

੧੭੫੦-੧੭੮੦—ਸਿਖ ਮਿਸਲਾਂ ਦੇ ਸਰਦਾਰਾਂ ਨੇ ਅੰਮ੍ਰਿਤਸਰ ਸ਼ਹਿਰ ਵਿਚ ਕਟੜੇ ਤੇ ਹਵੇਲੀਆਂ ਅਤੇ ਹਰਿਮੰਦਰ ਦੇ ਦੁਆਲੇ ਬੁੰਗੇ ਬਣਵਾਏ।

੧੭੫੭—ਬਾਬਾ ਦੀਪ ਸਿੰਘ ਜੀ ਸ਼ਹੀਦ ਹੋਏ।

੧੭੬੨—ਵੱਡਾ ਘਲੂਘਾਰਾ ਹੋਇਆ। ਅਹਿਮਦ ਸ਼ਾਹ ਅਬਦਾਲੀ ਦੀ ਫੌਜ ਨੇ ੩੦ ਹਜ਼ਾਰ ਸਿੰਘਾਂ ਸਿੰਘਣੀਆਂ ਨੂੰ ਬਚਿਆਂ ਸਮੇਤ ਘੇਰਕੇ ਕਤਲ ਕਰ ਦਿੱਤਾ। ਅੰਮ੍ਰਿਤਸਰ ਆਕੇ ਹਰਿਮੰਦਰ ਸਾਹਿਬ ਨੂੰ ਬਾਰੂਦ ਨਾਲ ਉਡਾ ਦਿਤਾ ਤੇ ਅੰਮ੍ਰਿਤ ਸਰੋਵਰ ਮਿਟੀ ਤੇ ਮਲਬੇ ਨਾਲ ਪੂਰ ਦਿਤਾ।

੧੭੬੩—ਦੀਵਾਲੀ ਦਾ ਤਿਉਹਾਰ ਖਾਲਸੇ ਨੇ ਅੰਮ੍ਰਿਤਸਰ ਮਨਾਇਆ।

੧੭੬੪—ਅਹਿਮਦ ਸ਼ਾਹ ਅਬਦਾਲੀ ਨੇ ਬੁੰਗਾ ਅਕਾਲ ਤਖ਼ਤ ਵਿਚ ੩੦ ਸਿਖਾਂ ਦੇ ਜੱਥੇ ਨੂੰ ਘੇਰਾ ਪਾ ਲਿਆ। ਜਥੇਦਾਰ ਭਾਈ ਗੁਰਬਖਸ਼ ਸਿੰਘ ਨੇ ਜਥੇ ਸਮੇਤ ਵਾਰੀ ਵਾਰੀ ਜ਼ਾਲਮਾਂ ਨਾਲ ਜੂਝ ਕੇ ਸ਼ਹੀਦੀਆਂ ਪਾਈਆਂ।

੧੭੬੫—ਸਿਖ ਫਿਰ ਜੰਗਲਾਂ, ਪਹਾੜਾਂ, ਥਲਾਂ ਵਿਚੋਂ ਮੈਦਾਨਾਂ ਵਿਚ ਨਿਕਲ ਆਏ। ਅੰਮ੍ਰਿਤਸਰ ਵੈਸਾਖੀ ਮਨਾਈ। ਹਰਿਮੰਦਰ ਦੀ ਦੁਬਾਰਾ ਉਸਾਰੀ ਦਾ ਨੀਂਹ ਪੱਥਰ ਸ੍ਰ: ਜੱਸਾ ਸਿੰਘ ਆਹਲੂਵਾਲੀਏ ਨੇ ਰਖਿਆ। ਸਰੋਵਰ ਦੀ ਸਫਾਈ ਕੀਤੀ ਗਈ। ਲਾਹੌਰ ਤੇ ਕਬਜ਼ਾ ਕਰਨ ਦਾ ਮਤਾ ਸੋਧਿਆ ਗਿਆ।

੧੭੬੭—ਅਬਦਾਲੀ ਦੇ ਆਖਰੀ ਹਮਲੇ ਸਮੇਂ ੨੨ ਹਜ਼ਾਰ ਸਿੰਘ ਅੰਮ੍ਰਿਤਸਰ ਇਕੱਤ੍ਰ ਹੋਏ। ਅਬਦਾਲੀ ਨੂੰ ਮੂੰਹ-ਤੋੜਵਾਂ ਜਵਾਬ ਦੇਣ ਲਈ ਗੁਰਮਤਾ ਸੋਧਿਆ ਗਿਆ, ਪਰ ਉਹ ਸਿੰਘਾਂ ਦੀ ਸ਼ਕਤੀ ਤੋਂ ਡਰਦਾ ਆਪਣੇ ਦੇਸ਼ ਨੂੰ ਭੱਜ ਗਿਆ।

੧੭੬੭—ਉਦਾਸੀ ਮੱਤ ਦੇ ਆਗੂਆਂ ਨਿਰਵਾਨ ਪ੍ਰੀਤਮ ਦਾਸ ਤੇ ਨਿਰਵਾਨ ਬ੍ਰਹਮ ਬੂਟਾ ਨੇ ਅੰਮ੍ਰਿਤ ਸਰੋਵਰ ਵਿਚ ਜਲ ਪਾਉਣ ਲਈ ਦਰਿਆ ਰਾਵੀ ਤੋਂ ੩੫ ਮੀਲ ਲੰਮੀ ਹੰਸਲੀ ਬਣਵਾਈ।

੧੭੭੩—ਸਿਖ ਮਿਸਲਾਂ ਦੇ ਸਮੇਂ ਗੁਰਦੁਆਰਾ ਬਾਬਾ ਅਟੱਲ ਰਾਏ ਦੀ ਇਮਾਰਤ ਬਣਾਈ ਗਈ।

੧੭੭੪—ਸ੍ਰੀ ਅਕਾਲ ਤਖ਼ਤ ਸਾਹਿਬ ਦਾ ਥੱਲੇ ਵਾਲਾ ਫਰਸ਼ ਬਣਾਇਆ ਗਿਆ।

੧੭੭੬–ਸਰੋਵਰ, ਦਰਸ਼ਨੀ ਡਿਓਢੀ ਤੇ ਪੁਲ ਦੀ ਨਵੀਂ ਉਸਾਰੀ ਹੋਈ।

੧੭੯੪-੯੫–ਬਾਬਾ ਫੂਲਾ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਜੀ ਨੇ ਅਕਾਲ ਤਖ਼ਤ ਦਾ ਪ੍ਰਬੰਧ ਸੌਂਪਿਆ।

੧੮੦੦–ਬ੍ਰਹਮ ਬੂਟਾ ਅਖਾੜੇ ਦੇ ਨੇੜੇ ਬੁੰਗਾ ਰਾਮਗੜੀਆ ਵਿਚ ਸ੍ਰ: ਜੱਸਾ ਸਿੰਘ ਰਾਮਗੜ੍ਹੀਆ ਨੇ ਦੋ ਬੁਰਜ (ਮੁਨਾਰੇ) ਹਰਿਮੰਦਰ ਸਾਹਿਬ ਦੀ ਰੱਖਿਆ ਵਾਸਤੇ ਬਣਵਾਏ।

੧੮੦੨–ਮਹਾਰਾਜਾ ਰਣਜੀਤ ਸਿੰਘ ਨੇ ਭੰਗੀ ਸਰਦਾਰਾਂ ਨੂੰ ਹਰਾ ਕੇ ਅੰਮ੍ਰਿਤਸਰ ਤੇ ਕਬਜ਼ਾ ਕੀਤਾ।

੧੮੦੨–ਸ਼ੇਰਿ ਪੰਜਾਬ ਨੇ ਸੰਗਲ ਵਾਲਾ ਅਖਾੜਾ ਤੇ ਬ੍ਰਹਮ ਬੂਟਾ ਅਖਾੜਾ ਦੇ ਮਹੰਤਾਂ ਨੂੰ ਹਰਿਮੰਦਰ ਸਾਹਿਬ ਦੀ ਸੇਵਾ ਤੇ ਸੰਭਾਲ ਕਰਨ ਲਈ ਵੱਡੀਆਂ ਜਾਗੀਰਾਂ ਦਿਤੀਆਂ।

੧੮੦੮–ਮਹਾਰਾਜਾ ਰਣਜੀਤ ਸਿੰਘ ਨੇ ਗੋਬਿੰਦ ਗੜ੍ਹ ਦਾ ਕਿਲ੍ਹਾ ਬਣਵਾਇਆ ਤੇ ਸ਼ਾਹੀ ਖਜ਼ਾਨਾ ਕਿਲ੍ਹੇ ਵਿਚ ਰਖਿਆ।

੧੮੧੩–ਸ਼ੇਰਿ ਪੰਜਾਬ ਨੇ ਕੋਹਿਨੂਰ ਹੀਰਾ ਪ੍ਰਾਪਤ ਕਰਨ ਦੀ ਖੁਸ਼ੀ ਵਿਚ ਅੰਮ੍ਰਿਤਸਰ ਵਿਚ ਬੜਾ ਭਾਰੀ ਜਲੂਸ ਕੱਢਿਆ।

੧੮੨੨–ਮਹਾਰਾਜੇ ਨੇ ਅੰਮ੍ਰਿਤਸਰ ਸ਼ਹਿਰ ਦੇ ਗਿਰਦ ਪਕੀਆਂ ਇਟਾਂ ਦੀ ਕੰਧ ਬਣਵਾਈ। ਕੁੱਲ ਬਾਰਾਂ ਦਰਵਾਜੇ ਰੱਖੇ ਗਏ।

੧੮੩੧–ਮਹਾਰਾਜੇ ਨੇ ਹਰਿਮੰਦਰ ਦੀਆਂ ਤਿੰਨ ਬਾਹੀਆਂ ਸੋਨੇ ਦੇ ਪਤਰਿਆਂ ਨਾਲ ਸਜਾਈਆਂ। ਚੌਥੀ ਪੂਰਬ ਵਾਲੀ ਬਾਹੀ ਦੀ ਸੇਵਾ ਮਹਾਰਾਜੇ ਦੀ ਸੱਸ ਮਾਈ ਸਦਾ ਕੌਰ ਨੇ ਕਰਵਾਈ। ਸਵਰਨ ਮੰਦਰ ਬਣਾਉਣ ਲਈ ਉਸ ਸਮੇਂ ਛੇ ਲੱਖ, ਇਕਤਾਲੀ ਹਜ਼ਾਰ ਇਕ ਸੌ ਰੁਪਏ ਖਰਚ ਹੋਏ। ਮਹਾਰਾਜੇ ਨੇ ਇਕ ਲੱਖ ਪੰਜਾਹ ਹਜ਼ਾਰ ਰੁਪੈ ਦੀ ਜਾਗੀਰ ਵੀ ਹਰਿਮੰਦਰ ਸਾਹਿਬ ਦੇ ਨਾਂ ਲਿਖਵਾਈ।

੧੮੩੪–ਮਹਾਰਾਜੇ ਨੇ ਬੀਮਾਰੀ ਤੋਂ ਰਾਜ਼ੀ ਹੋ ਕੇ ਦਰਬਾਰ ਸਾਹਬ

੧੫੦੦ ਰੁਪੈ ਤੇ ਸ੍ਰੀ ਅਕਾਲ ਤਖ਼ਤ ਸਾਹਿਬ ੧੦੦੦ ਰੁਪੈ ਚੜ੍ਹਾਏ।

੧੮੩੯—੮ ਮਾਰਚ ਮਹਾਰਾਜੇ ਨੇ ਆਪਣੀ ਸਿਹਤ ਲਈ ਦਰਬਾਰ ਸਾਹਿਬ ਮੱਥਾ ਟੇਕਿਆ ਤੇ ੭੫੦ ਰੁਪੈ ਅਰਦਾਸ ਕਰਵਾਈ। ੧੧-੧੨ ਮਾਰਚ ਨੂੰ ਮਹਾਰਾਜੇ ਨੇ ਦਰਬਾਰ ਸਾਹਿਬ ਜਾਕੇ ਮਥਾ ਟੇਕਿਆ ਤੇ ਅਰਦਾਸਾਂ ਕੀਤੀਆਂ।

੧੮੫੩—ਕਸ਼ਮੀਰ ਵਿਚ ਕਾਲ ਪਿਆ। ਸ਼ੇਰਿ ਪੰਜਾਬ ਨੇ ਕਸ਼ਮੀਰੀਆਂ ਨੂੰ ਅੰਮ੍ਰਿਤਸਰ ਵਸਾਇਆ।

੧੮੭੧—ਕੁਝ ਨਾਮਧਾਰੀ ਸਿੰਘਾਂ ਨੇ ਮੁਸਲਮਾਨ ਬੁੱਚੜ ਕਤਲ ਕਰ ਦਿਤੇ। ਉਹਨਾਂ ਨੂੰ ਇਕ ਪਿਪਲ ਨਾਲ ਲਟਕਾ ਕੇ ਸ਼ਹੀਦ ਕਰ ਦਿਤਾ ਗਿਆ। ਇਹ ਪਿਪਲ ਅੱਜ ਵੀ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ ਵਿਚ ਖੜਾ ਹੈ।

੧੮੭੩—ਸਿੰਘ ਸਭਾ ਲਹਿਰ ਦਾ ਮੁੱਢ ਬੱਝਾ।

੧੮੮੧—ਹਰਿਮੰਦਰ ਸਾਹਿਬ ਦੇ ਪ੍ਰਬੰਧ ਲਈ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਸਰਬਰਾਹ ਨਿਯੁਕਤ ਕੀਤਾ। ਮਹੰਤਾਂ ਦਾ ਜ਼ੋਰ ਪੈ ਗਿਆ ਜਿਸ ਨਾਲ ਮਨਮੱਤ ਵਧੀ। ਇਸੇ ਕਾਰਨ ਸਿੰਘ ਸਭਾ ਲਹਿਰ ਨੇ ਅਕਾਲੀ ਲਹਿਰ ਦਾ ਰੂਪ ਧਾਰਨ ਕੀਤਾ।

੧੮੯੩—ਖਾਲਸਾ ਕਾਲਜ ਖੋਲ੍ਹਿਆ ਗਿਆ।

੧੯੦੨—੧੪ ਫਰਵਰੀ ਨੂੰ ਸਾਰਾਗੜ੍ਹੀ ਦੇ ਸ਼ਹੀਦਾਂ ਦੀ ਯਾਦਗਾਰ ਦਾ ਉਦਘਾਟਨ ਕੀਤਾ ਗਿਆ।

੧੯੦੨—ਚੀਫ਼ ਖਾਲਸਾ ਦੀਵਾਨ ਸਥਾਪਤ ਹੋਇਆ।

੧੯੧੯-੧੩ ਅਪ੍ਰੈਲ ਵੈਸਾਖੀ ਨੂੰ ਜਨਰਲ ਡਾਇਰ ਨੇ ਛੇ ਹਜ਼ਾਰ ਦੀ ਭੀੜ ਤੇ ੧੬੫੦ ਗੋਲੀਆਂ ਚਲਵਾਈਆਂ ਤੇ ਬੇਦੋਸ਼ੇ ਹਿੰਦੂ, ਸਿਖ ਤੇ ਮੁਸਲਮਾਨਾਂ ਦਾ ਖੂਨ ਕੀਤਾ।

੧੯੨੦—੧੯ ਅਕਤੂਬਰ—ਨਵੇਂ ਸਿੰਘ ਸਜੇ ਅਛੂਤ ਕੜਾਹ ਪ੍ਰਸ਼ਾਦ ਲੈ ਕੇ ਅਰਦਾਸੇ ਲਈ ਦਰਬਾਰ ਸਾਹਿਬ ਹਾਜ਼ਰ ਹੋਏ। ਮਹੰਤਾਂ ਨੇ

ਅਰਦਾਸ ਕਰਨੋਂ ਇਨਕਾਰ ਕੀਤਾ ਤਾਂ ਸਿੰਘ ਰੋਹ ਵਿਚ ਆ ਗਏ। ਸ੍ਰੀ ਅਕਾਲ ਤਖ਼ਤ ਤੇ ਇਕੱਠ ਹੋਇਆ। ਮਹੰਤ ਨੱਸ ਗਏ। ੨੫ ਸਿੰਘਾਂ ਨੇ ਸ੍ਰੀ ਅਕਾਲ ਤਖਤ ਦਾ ਪ੍ਰਬੰਧ ਸਾਂਭ ਲਿਆ।

੧੫-੧੬ ਨਵੰਬਰ—ਸ੍ਰੀ ਅਕਾਲ ਤਖਤ ਤੇ ਮੀਟਿੰਗ ਹੋਈ। ੧੭੫ ਮੈਂਬਰਾਂ ਦੀ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਾਣਈ ਗਈ।

੧੪ ਦਸੰਬਰ—ਸ਼ਰੋਮਣੀ ਅਕਾਲੀ ਦਲ ਦੀ ਸਥਾਪਨਾ ਕੀਤੀ ਗਈ।

੧੯੨੧—ਡਿਪਟੀ ਕਮਿਸ਼ਨਰ ਅੰਮ੍ਰਿਤਸਰ ਹਰਿਮੰਦਰ ਦੇ ਤੋਸ਼ੇਖਾਨੇ ਦੀਆਂ ਚਾਬੀਆਂ ਲੈ ਗਿਆ, ਸਿਖਾਂ ਨੇ ਮੋਰਚਾ ਦਾ ਦਿਤਾ।

੧੯੨੨—ਸਿਖਾਂ ਵਲੋਂ ਲਾਏ ਗਏ ਚਾਬੀਆਂ ਦੇ ਮੋਰਚੇ ਦੀ ਕਾਂਗਰਸ ਨੇ ਹਮਾਇਤ ਕੀਤੀ। ਅੰਗਰੇਜ਼ੀ ਸਰਕਾਰ ਝੁੱਕ ਗਈ। ਚਾਬੀਆਂ ਵਾਪਸ ਦੇ ਦਿਤੀਆਂ। ਇਸ ਜਿੱਤ ਨੂੰ ਮਹਾਤਮਾਂ ਗਾਂਧੀ ਨੇ ਭਾਰਤ ਦੀ ਆਜ਼ਾਦੀ ਦੀ ਪਹਿਲੀ ਪਉੜੀ ਦਸਿਆ।

੧੯੨੩—ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸ਼ਰੋਮਣੀ ਅਕਾਲੀ ਦਲ ਕਾਨੂੰਨ ਵਿਰੁਧ ਕਰਾਰ ਦਿਤੇ।

੧੯੨੩—ਅੰਮ੍ਰਿਤ ਸਰੋਵਰ ਦੀ ਕਾਰ ਸੇਵਾ ਹੋਈ।

੧੯੨੫—ਸਿਖ ਗੁਰਦੁਆਰਾ ਐਕਟ ਪਾਸ ਹੋਇਆ।

੧੯੨੬—ਸ੍ਰ: ਤੇਜਾ ਸਿੰਘ ਸਮੁੰਦਰੀ ਜੇਲ੍ਹ ਵਿਚ ਸ਼ਹੀਦ ਹੋ ਗਏ ਉਹਨਾਂ ਦੀ ਯਾਦ ਵਜੋਂ ਤੇਜਾ ਸਿੰਘ ਸਮੁੰਦਰੀ ਹਾਲ ਬਣਾਇਆ ਗਿਆ।

੧੯੨੭—ਗੁਰੂ ਰਾਮਦਾਸ ਲਾਇਬਰੇਰੀ ਖੋਲ੍ਹੀ ਗਈ।

੧੯੩੪—ਸ੍ਰੀ ਗੁਰੂ ਰਾਮਦਾਸ ਸਕੂਲ ਚਾਲੂ ਹੋਏ।

੧੯੪੭—੯ ਫਰਵਰੀ ਨੂੰ ਸਿਖ ਰੈਫਰੈਂਸ ਲਾਇਬਰੇਰੀ ਕਾਇਮ ਹੋਈ।

੧੯੫੮—ਕੇਂਦਰੀ ਸਿਖ ਅਜਾਇਬ ਘਰ ਸਥਾਪਤ ਕੀਤਾ ਗਿਆ।

੧੯੭੩—ਮਾਰਚ-ਅਪ੍ਰੈਲ ਅੰਮ੍ਰਿਤ ਸਰੋਵਰ ਦੀ ਕਾਰ ਸੇਵਾ ਕੀਤੀ ਗਈ।

੧੯੭੬–ਸ਼ਹੀਦ ਗੰਜ ਬਾਬਾ ਦੀਪ ਸਿੰਘ ਦੀ ਨਵੀਂ ਇਮਾਰਤ ਬਣੀ। ਬਣੀ। ਸ੍ਰੀ ਮੰਜੀ ਸਾਹਿਬ ਦਾ ਨਵਾਂ ਦੀਵਾਨ ਅਸਥਾਨ ਉਸਾਰਿਆ ਗਿਆ।

੧੯੭੭–ਲੰਗਰ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ, ਦੀ ਇਮਾਰਤ ਦੀ ਹੋਰ ਸੇਵਾ ਹੋਈ। ਗੁ: ਗੁਰੂ ਕੇ ਮਹਿਲ ਦੀ ਨਵੀਂ ਇਮਾਰਤ ਦਾ ਨੀਂਹ ਪੱਥਰ ਰਖਿਆ ਗਿਆ।

੧੯੭੭–ਸ਼੍ਰੋ: ਗੁ: ਪ੍ਰ: ਕਮੇਟੀ ਅੰਮ੍ਰਿਤਸਰ ਵਲੋਂ ਅੰਮ੍ਰਿਤਸਰ ਦਾ ੪੦੦ ਸਾਲਾ ਸਥਾਪਨਾ ਦਿਵਸ ਬੜੀ ਵਡੀ ਪੱਧਰ ਤੇ ਮਨਾਇਆ ਗਿਆ।

੧੯੮੪–੪, ੫ ਤੇ ੬ ਜੂਨ ਨੂੰ ਫੌਜੀ ਐਕਸ਼ਨ ਦੌਰਾਨ, ਟੈਂਕਾਂ ਤੇ ਤੋਪਾਂ ਨਾਲ ਦਰਬਾਰ ਸਾਹਿਬ ਨੂੰ ਗੋਲੀਆਂ ਲੱਗੀਆਂ, ਦਰਸ਼ਨੀ ਡਿਉਢੀ ਵਿਚ ਤੋਪਾਂ ਤੇ ਟੈਂਕਾਂ ਦੇ ਗੋਲਿਆਂ ਨਾਲ ਮਘੋਰੇ ਤੇ ਖੱਪੇ ਪੈ ਗਏ। ਸ੍ਰੀ ਅਕਾਲ ਤਖਤ ਸਾਹਿਬ ਢਹਿ ਢੇਰੀ ਹੋ ਗਿਆ। ਰੈਫਰੈਂਸ ਲਾਇਬਰੇਰੀ, ਤੋਸ਼ਾਖਾਨਾ ਤੇ ਦਰਬਾਰ ਸਾਹਿਬ ਨਾਲ ਸੰਬੰਧਤ ਸਾਰੀਆਂ ਇਮਾਰਤਾਂ, ਗੁਰੂ ਰਾਮਦਾਸ ਨਿਵਾਸ ਤੇ ਗੁਰੂ ਨਾਨਕ ਨਿਵਾਸ ਦਾ ਬੜਾ ਨੁਕਸਾਨ ਹੋਇਆ ਤੇ ਬਹੁਤ ਸਾਰਾ ਪੁਰਾਤਨ, ਇਤਹਾਸਕ ਤੇ ਧਾਰਮਿਕ ਰੀਕਾਰਡ ਸੜ ਗਿਆ।

# ਜ਼ਿਲਾ ਅੰਮ੍ਰਿਤਸਰ ਦੇ ਹੋਰ ਇਤਿਹਾਸਕ ਗੁਰਦੁਆਰੇ

੧. ਗੁਰਦੁਆਰਾ ਤਰਨ ਤਾਰਨ ਸਾਹਿਬ ।
੨. ਗੁਰਦੁਆਰਾ ਖਡੂਰ ਸਾਹਿਬ ।
੩. ਗੁਰਦੁਆਰਾ ਗੋਇੰਦਵਾਲ ਸਾਹਿਬ ।
੪. ਗੁਰਦੁਆਰਾ ਬੀਬੀ ਵੀਰੋ ਜੀ, ਝਬਾਲ ।
੫. ਗੁਰਦੁਆਰਾ ਬੀੜ ਬਾਬਾ ਬੁੱਢਾ ਜੀ, ਝਬਾਲ ।
੬. ਗੁਰਦੁਆਰਾ ਸੰਨ ਸਾਹਿਬ ।
੭. ਗੁਰਦੁਆਰਾ ਗੁਰੂ ਕੀ ਵਡਾਲੀ ।
੮. ਗੁਰਦੁਆਰਾ ਦਮਦਮਾ ਸਾਹਿਬ ।
੯. ਗੁਰਦੁਆਰਾ ਛਿਹਰਟਾ ਸਾਹਿਬ ।
੧੦. ਗੁਰਦੁਆਰਾ ਗੁਰੂ ਕਾ ਬਾਗ ।
੧੧. ਗੁਰਦੁਆਰਾ ਬਾਬਾ ਬਕਾਲਾ ।
੧੨. ਗੁਰਦੁਆਰਾ ਸੰਗਰਾਣਾ ਸਾਹਿਬ ।
੧੩. ਸਮਾਧ ਬਾਬਾ ਨੌਧ ਸਿੰਘ
੧੪. ਗੁਰਦੁਆਰਾ ਕੋਠਾ ਸਾਹਿਬ ਵੱਲਾ ।
੧੫. ਗੁਰਦੁਆਰਾ ਨਾਨਕ ਸਰ ਵੇਰਕਾ ।

# ਸਹਾਇਕ ਪੁਸਤਕਾਂ

| ਪੁਸਤਕ ਦਾ ਨਾਮ | ਲੇਖਕ | ਪ੍ਰਕਾਸ਼ਕ |
|---|---|---|
| ਤਵਾਰੀਖ ਗੁਰੂ ਖਾਲਸਾ | ਗਿ: ਗਿਆਨ ਸਿੰਘ | ਭਾਸ਼ਾ ਵਿਭਾਗ ਪੰਜਾਬ ਪਟਿਆਲਾ |
| ਅੰਮ੍ਰਿਤਸਰ ਸਿਫਤੀ ਦਾ ਘਰ | ਡਾ: ਜੀਤ ਸਿੰਘ ਸੀਤਲ | ਪੰਜਾਬੀ ਯੂਨੀਵਰਸਿਟੀ ਪਟਿਆਲ |
| ਨਿਰਗੁਣੀਆਰਾ ਮਾਸਕ ਅਕਤੂਬਰ ੧੯੭੭ | ਭਾਈ ਸਾਹਿਬ ਭਾ: ਵੀਰ ਸਿੰਘ ਸੰਪਾਦਕ—ਸਾਹਿਤਕਾਰ ਲਾਲ ਸਿੰਘ ਬੇਦੀ | ਖਾਲਸਾ ਟ੍ਰੈਕਟ ਸੋਸਾਇਟੀ ਚੀ: ਖਾ: ਦੀਵਾਨ ਅੰਮ੍ਰਿਤਸਰ |
| ਪੰਜਾਬ ਦਾ ਗੌਰਵ ਮਹਾਰਾਜਾ ਰਣਜੀਤ ਸਿੰਘ | ਸੰਪਾਦਨਾ | ਸੂਚਨਾਂ ਤੇ ਸੰਪਰਕ ਵਿਭਾ ਪੰਜਾਬ, ਚੰਡੀਗੜ੍ਹ |
| ਸ੍ਰੀ ਅੰਮ੍ਰਿਤਸਰ ਦਾ ਇਤਿਹਾਸ | ਨਾਹਰ ਸਿੰਘ ਗਰੇਵਾਲ (ਪ੍ਰਿੰਸੀਪਲ) | ਕ੍ਰਿਸ਼ਨ ਨਗਰ, ਸਿਵਿਲ ਲਾਇਂ ਲੁਧਿਆਣਾ |
| ਮਹਾਨ ਕੋਸ਼ | ਭਾ: ਕਾਹਨ ਸਿੰਘ ਨਾਭਾ | ਭਾਸ਼ਾ-ਵਿਭਾਗ ਪੰਜਾਬ, ਪਟਿਅ |